# ਤਤਸਮਤਾ

# ਅਤੇ

# ਗੁਰਬਾਣੀ ਦਾ ਸ਼ੁੱਧ ਉਚਾਰਣ

(ਗੁਰਬਾਣੀ ਦੀ ਭਾਸ਼ਾ ਵਿਚਲੀਆਂ /ਸ/ ਅਤੇ /ਜ/ ਧੁਨੀਆਂ ਦਾ, ਤਤਸਮਤਾ ਜਾਂ ਅਖੌਤੀ ਭਾਸ਼ਾਈ ਸ਼ੁੱਧਤਾ ਦੇ ਨਾਂ 'ਤੇ, /ਸ਼/ ਅਤੇ /ਜ਼/ ਵਿਚ ਬਦਲ ਕੇ ਉਚਾਰਨ ਕਰਨ ਬਾਬਤ ਭਾਸ਼ਾਵਿਗਿਆਨਕ ਦ੍ਰਿਸ਼ਟੀਕੋਣ)

ਇੰਦਰਜੀਤ ਸਿੰਘ
405, ਫ਼ੇਜ਼ 7
ਮੁਹਾਲੀ (ਪੰਜਾਬ) - 160 062

# ਤਤਸਮਤਾ
# ਅਤੇ
# ਗੁਰਬਾਣੀ ਦਾ ਸ਼ੁੱਧ ਉਚਾਰਣ

— ਇੰਦਰਜੀਤ ਸਿੰਘ, ਐਮ.ਏ.*

ਕਿਸੇ ਵੀ ਭਾਸ਼ਾ ਨੂੰ ਜਰੂਰਤ ਪੈਣ ਤੇ ਲੋੜੀਂਦੇ ਸ਼ਬਦ ਹੋਰਨਾਂ ਭਾਸ਼ਾਵਾਂ ਵਿਚੋਂ ਗ੍ਰਹਿਣ ਕਰਨੇ ਪੈਂਦੇ ਹਨ। ਉਹ ਸਬਦ ਜੋ ਕਿਸੇ ਭਾਸ਼ਾ ਵਿਚ ਉਸਦੀ ਧੁਨੀ-ਵਿਉਂਤ ਵਿਚ ਢਲ ਕੇ ਦਾਖਲ ਹੁੰਦੇ ਹਨ, ਤਦਭਵ (modified) ਜਾਂ ਵਿਕਸਿਤ (developed) ਸ਼ਬਦ ਕਹੇ ਜਾਂਦੇ ਹਨ; ਪਰ ਕਿਸੇ ਸ੍ਰੋਤ ਭਾਸ਼ਾ ਦੇ ਉਹ ਸ਼ਬਦ ਜੋ ਕਿਸੇ ਹੋਰ ਭਾਸ਼ਾ ਵਿਚ ਮੂਲ (original) ਰੂਪ ਵਿਚ ਹੀ ਵਰਤੇ ਜਾਂਦੇ ਹਨ, ਤਤਸਮ ਸ਼ਬਦ ਅਖਵਾਉਂਦੇ ਹਨ।

ਤਤਸਮ ਦਾ ਅਰਥ ਹੈ: ਉਸ ਦੇ ਸਮਾਨ। ਰੂੜ੍ਹ ਅਰਥ ਵਿਚ 'ਤਤਸਮ' ਉਹਨਾਂ ਸ਼ਬਦਾਂ ਨੂੰ ਕਿਹਾ ਜਾਂਦਾ ਹੈ, ਜੋ ਸਾਹਿਤਕ ਸੰਸਕ੍ਰਿਤ (classical Sanskrit) ਦੇ ਸਮਾਨ ਹੋਣ ਅਰਥਾਤ ਸਾਹਿਤਕ ਸੰਸਕ੍ਰਿਤ ਵਰਗੇ ਹੋਣ। ਇਹ ਉਹ ਸ਼ਬਦ ਹੁੰਦੇ ਹਨ ਜੋ ਸਾਹਿਤਕ ਸੰਸਕ੍ਰਿਤ ਤੋਂ 'ਬਗੈਰ ਕਿਸੇ ਧੁਨੀ ਪਰਿਵਰਤਨ ਦੇ' ਅਜੋਕੀ ਭਾਸ਼ਾਵਾਂ (ਪੰਜਾਬੀ, ਹਿੰਦੀ ਆਦਿਕ) ਵਿਚ ਆ ਜਾਂਦੇ ਹਨ। ਜਿਵੇਂ: ਭਯ (भय), ਨਿਯੰਤ੍ਰਣ (नियंत्रण) ਆਦਿਕ। ਅਜਿਹੇ ਸ਼ਬਦਾਂ ਦੀ ਵਰਤੋਂ ਦੀ ਪ੍ਰਵਿਰਤੀ ਨੂੰ ਹੀ ਤਤਸਮਤਾ (ਦੀ ਪ੍ਰਵਿਰਤੀ) ਕਿਹਾ ਜਾਂਦਾ ਹੈ। ਰੂੜ੍ਹ ਅਰਥ ਵਿਚ ਤਤਸਮਤਾ ਤੋਂ ਮੁਰਾਦ ਸੰਸਕ੍ਰਿਤ-ਨਿਸ਼ਠਾ ਤੋਂ ਹੈ, ਪਰ ਆਪਣੇ ਵਿਆਪਕ ਅਰਥ ਵਿਚ ਤਤਸਮਤਾ ਕਈ ਤਰ੍ਹਾਂ ਦੀ ਹੁੰਦੀ ਹੈ, ਜਿਵੇਂ : ਸੰਸਕ੍ਰਿਤ-ਤਤਸਮਤਾ, ਫ਼ਾਰਸੀ-ਤਤਸਮਤਾ, ਅੰਗਰੇਜ਼ੀ-ਤਤਸਮਤਾ ਆਦਿਕ। ਭਾਸ਼ਾਵਿਗਿਆਨ ਤੋਂ ਨਾਵਾਕਫ਼ੀ ਕਾਰਨ ਕੁਝ ਲੋਕ ਤਤਸਮ ਸ਼ਬਦਾਂ ਨੂੰ ਹੀ ਸ਼ੁੱਧ ਸਮਝਦੇ ਹਨ ਅਤੇ ਗੈਰ-ਤਤਸਮ (ਵਿਕਸਿਤ, ਦੇਸੀ) ਸ਼ਬਦਾਂ ਨੂੰ ਅਸ਼ੁੱਧ।

ਸੰਨ 1947 ਵਿਚ ਪੰਜਾਬ ਦੀ ਵੰਡ ਮਗਰੋਂ ਪੰਜਾਬੀ ਭਾਸ਼ਾ ਦੇ ਸ਼ਬਦ-ਭੰਡਾਰ ਵਿਚ ਤਤਸਮਤਾ ਦੀ ਪ੍ਰਵਿਰਤੀ ਜੋਰ ਫੜ ਗਈ। ਜੱਜੇ ਦੀ ਥਾਂ ਤੇ ਤਤਸਮ ਯੱਯਾ ਵਰਤੋਂ ਵਿਚ ਆਉਣ ਲਗ ਪਿਆ, ਜਿਵੇਂ ਯਤਨ (ਜਤਨ), ਯੁਗ (ਜੁਗ) ਆਦਿਕ। ਇਸੇ ਤਰ੍ਹਾਂ ਬੱਬੇ ਦੀ ਥਾਂ ਵੱਵੇ ਦਾ ਪ੍ਰਯੋਗ ਹੋਣ ਲਗ ਪਿਆ, ਜਿਵੇਂ ਵਚਨ (ਬਚਨ), ਵਿਰਤੀ (ਬਿਰਤੀ) ਆਦਿਕ। ਗੱਲ ਕੀ ਤਤਸਮਤਾ ਦਾ ਇਹ ਮੋਹ ਪੰਜਾਬੀ ਭਾਸ਼ਾ ਦੇ ਸਾਰੇ ਹਿੱਸਿਆਂ ਨੂੰ ਆਪਣੀ ਗਰਿਫ਼ਤ ਵਿਚ ਲੈਣ ਲਗ ਪਿਆ। ਅਜਿਹੇ ਹੀ ਅਸਰ ਹੇਠ ਕੁਝ ਸਿੱਖ ਵਿਦਵਾਨਾਂ ਵਿਚ ਸ਼ੁੱਧਤਾ ਦੇ ਨਾਂ ਉਤੇ ਗੁਰਬਾਣੀ ਉਚਾਰਣ ਵਿਚ 'ਤਤਸਮਤਾ' ਦੀ ਵਕਾਲਤ ਕਰਨ ਦਾ ਉਤਸ਼ਾਹ ਪੈਦਾ ਹੋ ਗਿਆ। ਉਹਨਾਂ ਦੀ ਸੋਚਣੀ ਮੁਤਾਬਕ ਗੁਰਬਾਣੀ ਵਿਚਲੇ 'ਆਕਾਸ' (आकास) ਦਾ ਸ਼ੁੱਧ ਉਚਾਰਣ 'ਆਕਾਸ਼' (आकाश), 'ਪਾਤਿਸਾਹ' (पातिसाह) ਦਾ ਸ਼ੁੱਧ ਉਚਾਰਣ 'ਪਾਤਿਸ਼ਾਹ' (पातिशाह), ਅਤੇ 'ਰਜਾਈ'

*405, Phase 7, Mohali (Punjab) - 160 062.

ਦਾ ਸ਼ੁੱਧ ਉਚਾਰਣ ਤਤਸਮ ਲਹਿਜੇ ਵਿਚ 'ਰਜਾਈ' ਹੀ ਕਰਨਾ ਬਣਦਾ ਹੈ।* ਕੀ ਉਹਨਾਂ ਦਾ ਅਜਿਹਾ ਸੋਚਣਾ ਵਾਕਈ ਦਰੁਸਤ ਹੈ? ਕੀ ਸ਼ੁੱਧਤਾ ਦੇ ਨਾਂ ਤੇ ਗੁਰਬਾਣੀ ਦੀ ਭਾਸ਼ਾ ਵਿਚ 'ਸ਼' ਅਤੇ 'ਜ਼' ਦੀਆਂ ਧੁਨੀਆਂ ਨੂੰ ਠੋਸਣਾ ਭਾਸ਼ਾਵਿਗਿਆਨਕ ਨਜ਼ਰੀਏ ਤੋਂ ਸਹੀ ਮੰਨਿਆ ਜਾ ਸਕਦਾ ਹੈ? ਗੁਰਬਾਣੀ ਉਚਾਰਣ ਵਿਚ ਅਜਿਹੀ ਤਤਸਮਤਾ ਉਪਰ ਵਿਚਾਰ ਕਰਨ ਤੋਂ ਪਹਿਲਾਂ ਭਾਸ਼ਾਈ ਵਿਕਾਸ ਦੇ ਸਿਲਸਿਲੇ ਵਿਚ ਗੁਰਬਾਣੀ ਦੀ ਭਾਸ਼ਾ ਦੇ ਇਸ ਪਹਿਲੂ ਨੂੰ ਵਾਚ ਲੈਣਾ ਬਹੁਤ ਹੀ ਜ਼ਰੂਰੀ ਹੈ।

## ਭਾਸ਼ਾਈ ਵਿਕਾਸ ਅਤੇ ਗੁਰਬਾਣੀ ਦੀ ਭਾਸ਼ਾ :-

ਪਰਿਵਰਤਨ ਕੁਦਰਤ ਦਾ ਨਿਯਮ ਹੈ। ਭਾਵੇਂ ਕੋਈ ਵਿਅਕਤੀ ਹੋਵੇ ਜਾਂ ਵਸਤੂ, ਵਰਗ ਹੋਵੇ ਜਾਂ ਸਮਾਜ, ਵਿਵਸਥਾ ਹੋਵੇ ਜਾਂ ਕੋਈ ਸੰਸਥਾ, ਸਭ ਵਿਚ ਪਰਿਵਰਤਨ ਹੁੰਦੇ ਰਹਿੰਦੇ ਹਨ ਅਤੇ ਭਾਸ਼ਾ ਵੀ ਇਸਦਾ ਅਪਵਾਦ (exception) ਨਹੀਂ। ਭਾਸ਼ਾ ਨੂੰ ਵਰਤਣ ਵਾਲਾ ਵਿਅਕਤੀ ਤੇ ਉਸਦਾ ਸਮਾਜ ਵੀ ਬਦਲਦਾ ਰਹਿੰਦਾ ਹੈ। ਸੋ ਉਸ ਦੇ ਨਾਲ-ਨਾਲ ਉਸ ਵਲੋਂ ਵਰਤੀ ਗਈ ਭਾਸ਼ਾ ਵੀ ਬਦਲਦੀ ਰਹਿੰਦੀ ਹੈ। ਭਾਸ਼ਾ ਵਿਚ ਪਰਿਵਰਤਨ ਧੁਨੀ (sound), ਸ਼ਬਦ (word), ਰੂਪ (morph), ਵਾਕ (sentence) ਅਤੇ ਅਰਥ (meaning); ਇਹਨਾਂ ਪੰਜਾਂ ਪਧਰਾਂ ਉਤੇ ਹੁੰਦਾ ਹੈ।[1] ਪਰਿਵਰਤਨ ਦੇ ਅਮਲ ਬਾਰੇ ਇਹ ਜਾਣਨਾ ਵੀ ਜ਼ਰੂਰੀ ਹੈ ਕਿ ਭਾਵੇਂ ਇਹ ਭਾਸ਼ਾ ਦੇ ਸਾਰੇ ਪਧਰਾਂ ਉਤੇ ਹੁੰਦਾ ਹੈ, ਪਰ ਇਸ ਦੀ ਸ਼ੁਰੂਆਤ ਭਾਸ਼ਾ ਦੇ ਉਚਰਿਤ ਰੂਪਾਂ ਤੋਂ ਹੀ ਹੁੰਦੀ ਹੈ। ਭਾਸ਼ਾ ਆਪਣੇ ਸਫ਼ਰ ਦੇ ਵਖ-ਵਖ ਪੜਾਵਾਂ ਉਤੇ ਦੇਸ਼ ਕਾਲ ਦੇ ਹਾਲਾਤ ਤੋਂ ਪ੍ਰਭਾਵਤ ਹੁੰਦੀ ਰਹਿੰਦੀ ਹੈ। ਭਾਸ਼ਾਈ ਪਰਿਵਰਤਨਾਂ ਦੀ ਚਾਲ ਭਾਵੇਂ ਬਹੁਤ ਮੱਧਮ ਹੁੰਦੀ ਹੈ, ਪਰ ਇਸ ਵਿਚ ਲਗਾਤਾਰਤਾ ਹੁੰਦੀ ਹੈ। ਗੌਰਤਲਬ ਹੈ ਕਿ ਪਰਿਵਰਤਨਸ਼ੀਲਤਾ ਭਾਸ਼ਾ ਦਾ ਸਹਿਜ ਸੁਭਾਅ ਹੈ, ਉਸਦੇ ਜੀਵਨ-ਤੱਤ ਦਾ ਚਿੰਨ੍ਹ ਹੈ, ਜਦਕਿ ਠਹਿਰਾਉ ਉਸਦੀ ਮੌਤ।[2]

ਭਾਸ਼ਾ ਵਿਚ ਪਰਿਵਰਤਨ ਹੋਣਾ ਕੋਈ ਵਿਕਾਰ ਨਹੀਂ, ਸਗੋਂ ਉਸਦਾ ਵਿਕਾਸ ਹੈ। ਵੈਦਿਕ ਕਾਲ ਵਿਚ 'ਭਾਸ਼ਾ' ਨੂੰ ਵਿਆਕਰਣ ਦੇ ਬੰਧਨਾਂ ਵਿਚ ਨਹੀਂ ਸੀ ਜਕੜਿਆ ਗਿਆ ਅਤੇ ਨਾ ਹੀ ਇਸਦਾ ਪੂਰੀ ਤਰ੍ਹਾਂ ਟਕਸਾਲੀਕਰਣ (standardisation) ਹੋਇਆ ਸੀ। ਬੋਲਚਾਲ ਦੀ ਭਾਸ਼ਾ ਵਾਂਗ ਹੀ ਇਸ ਵਿਚ ਵੀ ਵਰਤੋਂ ਸੰਬੰਧੀ ਢਿੱਲਾਪਣ ਅਤੇ ਬਹੁਲਤਾ ਸੀ। ਮਗਰੋਂ (ਸਾਹਿਤਕ ਸੰਸਕ੍ਰਿਤ ਕਾਲ ਵਿਚ) ਆਚਾਰੀਆ ਪਾਣਿਨੀ ਨੇ ਲੋਕਾਂ ਦੀ ਬੋਲਚਾਲ ਦੀ ਭਾਸ਼ਾ, ਜੋ ਸਥਾਨਕ ਭੇਦਾਂ ਨਾਲ ਭਰਪੂਰ ਸੀ, ਦਾ ਅਧਿਐਨ ਕਰਕੇ ਵਧੇਰੇ ਢੁਕਵੇਂ ਰੂਪਾਂ ਨੂੰ ਸਾਹਿਤਕ ਭਾਸ਼ਾ ਬਣਾ ਦਿੱਤਾ। ਕਿਤੇ-ਕਿਤੇ ਉਸ ਨੇ ਇਕ ਤੋਂ ਵਧ ਰੂਪਾਂ ਨੂੰ ਵੀ ਮਾਨਤਾ ਦੇ ਦਿੱਤੀ, ਜਿਵੇਂ "कैलाश/कैलास, उषा/ऊषा, कर्म/कर्म्म, ओषधि/औषध" ਆਦਿਕ।[3] ਇਸ ਤੋਂ ਇਲਾਵਾ ਉਸ ਕਾਲ ਵਿਚ ਕੁਝ ਖੇਤਰਾਂ ਵਿਚ ਵੈਦਿਕ-ਭਾਸ਼ਾ ਦੇ ਜੋ ਰੂਪ ਵਰਤੇ ਜਾ ਰਹੇ ਸਨ, ਉਹਨਾਂ ਦੀ ਸ਼ੁੱਧਤਾ ਨੂੰ ਪਾਣਿਨੀ ਨੇ ਸਵੀਕਾਰ ਤਾਂ ਕਰ ਲਿਆ ਪਰ ਉਹਨਾਂ ਦੀ ਵਰਤੋਂ ਨੂੰ ਵੈਦਿਕ-ਭਾਸ਼ਾ

---

*ਤਤਸਮਤਾ ਦੇ ਨਾਂ ਉਤੇ 'ਸ਼' ਤੇ 'ਜ਼' ਦੀਆਂ ਧੁਨੀਆਂ ਨੂੰ ਗੁਰਬਾਣੀ ਉਚਾਰਣ ਵਿੱਚ ਆਰੋਪਿਤ ਕਰਨ ਦੀ ਵਕਾਲਤ ਨੂੰ ਵਾਚਣ ਲਈ ਹੇਠ ਲਿਖੀਆਂ ਕਿਤਾਬਾਂ ਵਾਚੀਆਂ ਜਾ ਸਕਦੀਆਂ ਹਨ:-

1. ਪ੍ਰਿੰ. ਹਰਿਭਜਨ ਸਿੰਘ (ਚੰਡੀਗੜ੍ਹ) ਲਿਖਿਤ 'ਜਵਾਬ-ਉਲ-ਜਵਾਬ' (1990)।
2. ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਵਲੋਂ ਪ੍ਰਕਾਸ਼ਤ 'ਗੁਰਬਾਣੀ ਦਾ ਸ਼ੁਧ ਉਚਾਰਨ' (1991) ਅਤੇ 'ਜਪੁ ਜੀ ਸਾਹਿਬ ਸਟੀਕ'।
3. ਧੰਨਾ ਸਿੰਘ (ਰੀਟਾ. ਕਮਿਸ਼ਨਰ) ਲਿਖਿਤ 'ਗੁਰਬਾਣੀ ਦਾ ਸ਼ੁੱਧ ਉਚਾਰਨ' (1989), ਪ੍ਰਕਾਸ਼ਕ: ਪਿੰਗਲਵਾੜਾ, ਅੰਮ੍ਰਿਤਸਰ।

ਵਿਚ ਹੀ ਢੁਕਵੀਂ ਸਮਝ ਕੇ 'ਸਾਹਿਤਕ-ਭਾਸ਼ਾ' ਵਿਚ ਉਹਨਾਂ ਦੀ ਵਰਤੋਂ ਨੂੰ ਮਨਜ਼ੂਰ ਨਹੀਂ ਕੀਤਾ। ਇਸ ਕਾਲ ਤਕ ਆਉਂਦੇ-ਆਉਂਦੇ 'ਭਾਸ਼ਾ' ਵਿਚ ਵੈਦਿਕ-ਕਾਲ ਦੇ ਕੁਝ ਰੂਪਾਂ ਦਾ ਲੋਪ ਹੋ ਗਿਆ ਸੀ ਅਤੇ ਕੁਝ ਨਵੇਂ ਰੂਪਾਂ ਦਾ ਵਿਕਾਸ ਵੀ ਹੋ ਗਿਆ ਸੀ। ਵੈਦਿਕ ਭਾਸ਼ਾ ਦੀਆਂ ਕੁਲ ਧੁਨੀਆਂ ਨਾਲੋਂ ਸਾਹਿਤਕ-ਸੰਸਕ੍ਰਿਤ ਵਿਚ ਕੁਲ ਧੁਨੀਆਂ ਘਟ ਗਈਆਂ ਸਨ। ਨਾ ਸਿਰਫ਼ ਧੁਨੀਆਤਮਿਕ ਪਰਿਵਰਤਨ ਹੋਏ ਸਨ, ਸਗੋਂ ਕਾਵਿ-ਭਾਸ਼ਾ ਵਿਚ ਵੀ ਕਈ ਪਰਿਵਰਤਨ ਆ ਗਏ ਸਨ। ਵੈਦਿਕ ਭਾਸ਼ਾ ਵਿਚ 'ਅਸੁਰ' ਦਾ ਅਰਥ 'ਦੇਵ' ਸੀ, ਪਰ ਬਾਅਦ ਵਿਚ ਇਸ ਦਾ ਅਰਥ 'ਰਾਖਸ਼' ਹੋ ਗਿਆ। ਇਸੇ ਤਰ੍ਹਾਂ ਵੈਦਿਕ ਵਿਚ 'ਵਧ' ਦਾ ਅਰਥ 'ਬਲ' ਜਾਂ 'ਵਜ੍' ਸੀ, ਪਰ ਸੰਸਕ੍ਰਿਤ ਵਿਚ ਇਸ ਦਾ ਅਰਥ ਹੋ ਗਿਆ 'ਹਤਿਆ'।[4]

ਜਦੋਂ ਭਾਸ਼ਾ ਨੇ 'ਸੰਸਕ੍ਰਿਤ' ਦੇ ਰੂਪ 'ਚ ਸਾਹਿਤਕ ਰੂਪ ਧਾਰ ਲਿਆ, ਤਾਂ ਬੋਲ ਚਾਲ ਦੀ 'ਭਾਸ਼ਾ' ਇਸ ਤੋਂ ਵਖਰੀ ਹੋ ਗਈ। ਉਹ ਲਗਾਤਾਰ ਬਦਲਦੀ ਗਈ ਅਤੇ ਵਿਕਾਸ ਕਰਦੀ ਰਹੀ। ਇਸ ਲੋਕ-ਭਾਸ਼ਾ ਦੇ ਮੱਧਕਾਲੀ (500 ਈਸਵੀ ਪੂਰਵ ਤੋਂ 1200 ਈ. ਤਕ ਦੇ) ਰੂਪਾਂ ਨੂੰ ਹੀ "ਮੱਧਕਾਲੀ ਭਾਰਤੀ ਆਰੀਆ ਭਾਸ਼ਾ" ਕਿਹਾ ਜਾਂਦਾ ਹੈ। ਇਸ ਦੇ ਵਿਕਾਸ-ਕ੍ਰਮ ਅਨੁਸਾਰ ਤਿੰਨ ਰੂਪ ਮੰਨੇ ਗਏ ਹਨ- (1) ਪਾਲੀ ਅਤੇ ਸ਼ਿਲਾਲੇਖੀ ਪ੍ਰਾਕ੍ਰਿਤ, (2) ਪ੍ਰਾਕ੍ਰਿਤ, ਅਤੇ (3) ਅਪਭ੍ਰੰਸ਼।

ਵੈਦਿਕ ਭਾਸ਼ਾ ਅਤੇ ਸੰਸਕ੍ਰਿਤ ਵਿਚ 'श', 'ष' ਅਤੇ 'स' – ਇਹ ਤਿੰਨੇ ਹੀ ਧੁਨੀਆਂ ਸਨ, ਪਰ 'ਪਾਲੀ' ਵਿਚ ਇਹਨਾਂ ਤਿੰਨਾਂ ਦੀ ਥਾਂ 'ਸ' (ਸੱਸਾ) ਹੀ ਹੋ ਗਿਆ। ਜਿਵੇਂ :-

| | | | |
|---|---|---|---|
| ਸ਼ਵਸ਼ਾਨ (ਵੈਦਿਕ) > | ਸ਼ਮਸ਼ਾਨ (ਸੰਸਕ੍ਰਿਤ) | > | ਸੁਸਾਨ (ਪਾਲੀ) |
| | ਪਰਸ਼ੁ (ਸੰਸਕ੍ਰਿਤ) | > | ਫਰਸੁ (ਪਾਲੀ) |
| | ਸ਼ਿਸ਼ੁ (ਸੰਸਕ੍ਰਿਤ) | > | ਸਿਸੁ (ਪਾਲੀ) |

ਤੁਲਨਾਤਮਿਕ ਦ੍ਰਿਸ਼ਟੀ ਤੋਂ ਵੈਦਿਕ ਵਿਚ ਕੁਲ ਧੁਨੀਆਂ 55, ਸੰਸਕ੍ਰਿਤ ਵਿਚ 52 ਤੇ ਪਾਲੀ ਵਿਚ ਸਿਰਫ਼ 47 ਹੀ ਸਨ।[5] ਭਾਸ਼ਾਈ ਦ੍ਰਿਸ਼ਟੀ ਤੋਂ ਪਾਲੀ ਪ੍ਰਾਕ੍ਰਿਤ ਵਿਚ ਹੋਰ ਵੀ ਅਨੇਕ ਧੁਨੀਆਤਮਿਕ ਤੇ ਰੂਪਾਤਮਿਕ ਪਰਿਵਰਤਨ ਹੋਏ। ਉਂਜ ਪਾਲੀ-ਸਾਹਿਤ ਦਾ ਸੰਬੰਧ ਮੁੱਖ ਤੌਰ ਤੇ 'ਭਗਵਾਨ ਬੁੱਧ' ਨਾਲ ਹੈ, ਕਿਉਂਕਿ ਮੁੱਖ ਤੌਰ ਤੇ ਇਸ ਭਾਸ਼ਾ ਵਿਚ ਉਹਨਾਂ ਨਾਲ ਸੰਬੰਧਿਤ ਕਾਵਿ, ਕਥਾਵਾਂ ਜਾਂ ਸਾਹਿਤ-ਰੂਪਾਕਾਰਾਂ ਦੀ ਹੀ ਰਚਨਾ ਹੋਈ ਹੈ।[6] ਸ਼ਿਲਾਲੇਖੀ ਪ੍ਰਾਕ੍ਰਿਤ ਕੁਝ ਅਪਵਾਦਾਂ (exceptions) ਨੂੰ ਛਡ ਕੇ ਪਾਲੀ ਅਤੇ ਮਗਰਲੀ ਪ੍ਰਾਕ੍ਰਿਤ ਦੇ ਵਿਚਕਾਰ ਆਉਂਦੀ ਹੈ।

ਮੱਧਕਾਲੀ ਭਾਰਤੀ ਆਰੀਆ ਭਾਸ਼ਾਵਾਂ ਦੇ ਦੂਜੇ ਦੌਰ ਨੂੰ 'ਪ੍ਰਾਕ੍ਰਿਤ ਕਾਲ' ਕਿਹਾ ਜਾਂਦਾ ਹੈ। ਭਾਸ਼ਾਵਿਗਿਆਨਕ ਪੱਧਰ 'ਤੇ ਪ੍ਰਾਕ੍ਰਿਤਾਂ ਦੇ ਪੰਜ ਮੁੱਖ ਭੇਦ ਮੰਨੇ ਜਾਂਦੇ ਹਨ – (1) ਸ਼ੌਰਸੈਨੀ, (2) ਪਿਸ਼ਾਚੀ, (3) ਮਹਾਂਰਾਸ਼ਟਰੀ, (4) ਅਰਧ-ਮਾਗਧੀ, ਅਤੇ (5) ਮਾਗਧੀ। ਆਮ ਤੌਰ 'ਤੇ ਪ੍ਰਾਕ੍ਰਿਤਾਂ ਵਿਚ (ਕੁਝ ਸਥਾਨਕ ਭੇਦਾਂ ਨੂੰ ਛਡ ਕੇ) ਉਹੀ ਧੁਨੀਆਂ ਮਿਲਦੀਆਂ ਹਨ ਜੋ ਪਾਲੀ ਵਿਚ ਵਿਕਸਤ ਹੋ ਗਈਆਂ ਸਨ, ਫੇਰ ਵੀ ਧੁਨੀਆਤਮਿਕ ਅਤੇ ਰੂਪਾਤਮਿਕ ਦ੍ਰਿਸ਼ਟੀ ਤੋਂ ਇਸ ਵਿਚ ਕਈ ਪਰਿਵਰਤਨ ਆ ਗਏ ਸਨ। ਪ੍ਰਾਕ੍ਰਿਤਾਂ ਦੇ ਨਾਲ 'ਗਾਥਾ' ਦਾ ਨਾਂ ਵੀ ਲਿਆ ਜਾਂਦਾ ਹੈ। ਗਾਥਾ ਦੀ ਭਾਸ਼ਾ ਪ੍ਰਾਕ੍ਰਿਤਾਂ ਦਾ ਸੰਸਕ੍ਰਿਤ ਤੋਂ ਪ੍ਰਭਾਵਿਤ ਰੂਪ ਹੈ।[7] ਦਰਅਸਲ ਗਾਥਾ ਤੇ ਸਹਸਕ੍ਰਿਤੀ ਪ੍ਰਾਕ੍ਰਿਤ ਦੇ ਹੀ ਭੇਦ (varieties) ਹਨ।[8]

ਪ੍ਰਾਕ੍ਰਿਤ ਦੇ ਸਾਹਿਤ ਖੇਤਰ ਵਿਚ ਆ ਜਾਣ ਮਗਰੋਂ ਲੋਕ-ਪੱਧਰ ਤੇ ਉਸਦਾ ਵਿਕਾਸ ਰੁਕ ਗਿਆ। ਲੋਕ-ਪੱਧਰ ਤੇ ਲੋਕ-ਭਾਸ਼ਾ ਹੀ ਵਿਕਸਤ ਹੁੰਦੀ ਗਈ। ਪੁਰਾਤਨ ਲੋਕ-ਭਾਸ਼ਾ ਦਾ ਇਹੋ ਵਿਕਸਤ ਰੂਪ ਮੋਟੇ ਤੌਰ ਤੇ 500 ਈ. ਤੋਂ 1200 ਈ. ਦਰਮਿਆਨ ਅਪਭ੍ਰੰਸ਼ (ਜਾਂ ਅਵਹੱਠ) ਅਖਵਾਇਆ। ਪ੍ਰਾਕ੍ਰਿਤ ਅਤੇ ਅਜੋਕੀ ਭਾਰਤੀ ਆਰੀਆ ਭਾਸ਼ਾਵਾਂ (ਪੰਜਾਬੀ, ਹਿੰਦੀ ਆਦਿਕ) ਦੀ ਵਿਚਲੀ ਅਵਸਥਾ, ਦਰਅਸਲ ਇਹ ਅਪਭ੍ਰੰਸ਼ ਹੀ ਹੈ। ਅਪਭ੍ਰੰਸ਼ ਵਿਚ ਵੀ ਸੰਸਕ੍ਰਿਤ ਦੀਆਂ 'ਸ਼' ਅਤੇ 'ਸ਼' (ਸ਼ੱਸ਼ਾ) ਧੁਨੀਆਂ ਨਹੀਂ ਹਨ। ਇਹਨਾਂ ਦੀ ਥਾਂ 'ਸ' (ਸੱਸਾ) ਦੀ ਵਰਤੋਂ ਹੋਈ ਹੈ।' 'ਨ' ਦੀ ਵਰਤੋਂ ਵੀ ਬਹੁਤ ਘਟ ਹੋਈ ਹੈ। ਇਸ ਧੁਨੀ ਦੀ ਜਗ੍ਹਾ 'ਣ' ਨੇ ਲੈ ਲਈ ਹੈ।

ਅਪਭ੍ਰੰਸ਼ ਦੀ ਮੁੱਖ ਭਾਸ਼ਾਈ ਵਿਸ਼ੇਸ਼ਤਾ ਇਹ ਹੈ ਕਿ ਉਸ ਵਿਚ ਸੰਸਕ੍ਰਿਤ ਵਿਆਕਰਣ ਦੇ ਵਖ-ਵਖ ਰੂਪਾਂ ਨੂੰ ਸੰਖਿਪਤ ਕਰਕੇ ਸ਼ਬਦ-ਵਰਤੋਂ ਦੇ ਸੌਖੇ ਤੋਂ ਸੌਖੇ ਤਰੀਕੇ ਅਪਣਾਏ ਗਏ ਹਨ। ਆਮ ਤੌਰ ਤੇ ਅਪਭ੍ਰੰਸ਼ ਵਿਚ ਵਰਤੀ ਜਾਣ ਵਾਲੀ ਸ਼ਬਦਾਵਲੀ ਦੋ ਕਿਸਮਾਂ ਦੀ ਹੈ- (1) ਤਦਭਵ (modified), ਅਰਥਾਤ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਬਣ ਕੇ ਆਉਣ ਵਾਲੇ ਵਿਕਸਤ ਸ਼ਬਦ; ਅਤੇ (2) ਦੇਸੀ (local), ਉਹ ਸ਼ਬਦ ਜੋ ਦੇਸੀ ਬੋਲੀਆਂ ਤੋਂ ਸਿੱਧੇ ਗ੍ਰਹਿਣ ਕੀਤੇ ਜਾਂਦੇ ਸਨ। ਸਿੱਟੇ ਵਜੋਂ ਸੰਸਕ੍ਰਿਤ ਵਿਆਕਰਣ ਅਤੇ ਤਤਸਮ (ਸੰਸਕ੍ਰਿਤ) ਸ਼ਬਦਾਵਲੀ ਦੇ ਜਿਹੜੇ ਚਿੰਨ੍ਹ ਪ੍ਰਾਕ੍ਰਿਤ ਭਾਸ਼ਾ ਤਕ ਥੋੜ੍ਹੇ-ਬਹੁਤ ਬਚੇ ਹੋਏ ਸਨ, ਅਪਭ੍ਰੰਸ਼ ਵਿਚ ਉਹ ਉੱਕਾ ਹੀ ਨਾ ਰਹੇ। ਦੇਸੀ ਬੋਲੀਆਂ ਦੇ ਅਨੇਕ ਲਖਣਾਂ ਨੂੰ ਅਪਭ੍ਰੰਸ਼ ਨੇ ਅਪਨਾਅ ਲਿਆ ਅਤੇ ਇੰਜ ਟਕਸਾਲੀਕਰਣ ਹੋ ਜਾਣ ਪੁਰ ਉਹ ਤਤਸਮਤਾ (ਸੰਸਕ੍ਰਿਤ-ਨਿਸ਼ਠਾ) ਦੀ ਧਾਰਾ ਤੋਂ ਵਖ ਹੋ ਗਈ।[10]

ਟਕਸਾਲੀ ਅਪਭ੍ਰੰਸ਼ ਦੀ ਇਕਰੂਪਤਾ ਬਾਰੇ ਪ੍ਰਸਿੱਧ ਹਿੰਦੀ ਆਲੋਚਕ ਡਾ. ਨਾਮਵਰ ਸਿੰਹ ਦਾ ਕਥਨ ਹੈ ਕਿ,

"ਵਾਸਤਵਿਕਤਾ ਇਹ ਹੈ ਕਿ ਅਪਭ੍ਰੰਸ਼ ਕਾਲ ਵਿਚ ਪੰਜਾਬ, ਰਾਜਸਥਾਨ, ਗੁਜਰਾਤ, ਸੂਰਸੇਨ ਅਤੇ ਉੱਤਰੀ ਮਹਾਂਰਾਸ਼ਟਰ ਦੀ ਭਾਸ਼ਾ ਵਿਚ ਕੋਈ ਮੌਲਿਕ ਵਿਆਕਰਣਕ ਭੇਦ ਨਹੀਂ ਸੀ। ਥੋੜ੍ਹੇ ਜਿਹੇ ਉਚਾਰਣਗਤ ਧੁਨੀ-ਪਰਕ ਭੇਦਾਂ ਅਤੇ ਕੁਝ ਕੁ ਵਿਆਕਰਣਕ ਵਿਸ਼ੇਸ਼ਤਾਵਾਂ ਨੂੰ ਛਡ ਕੇ ਭਾਸ਼ਾ ਦਾ ਢਾਂਚਾ ਸਭ ਥਾਂ ਬਹੁਤ ਕੁਝ ਇਕ ਹੀ ਸੀ।" (ਹਿੰਦੀ ਕੇ ਵਿਕਾਸ ਮੇਂ ਅਪਭ੍ਰੰਸ਼ ਕਾ ਯੋਗ, ਪੰਨਾ 49)।[11]

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਵਖ-ਵਖ ਪ੍ਰਦੇਸ਼ਾਂ ਦੇ ਭਗਤਾਂ ਦੀ ਬਾਣੀ ਦੀ, 'ਸਤਿਗੁਰਾਂ ਦੀ ਨਿਜੀ ਬਾਣੀ' ਨਾਲ ਵਿਆਕਰਣਕ ਸਾਂਝ ਦਾ ਰਹੱਸ ਅਜੇਹਾ ਭਾਸ਼ਾਈ ਤੱਥ ਹੋ ਸਕਦਾ ਹੈ।

ਅਪਭ੍ਰੰਸ਼ ਦੀਆਂ ਕੁਝ ਧੁਨੀਆਤਮਿਕ ਵਿਸ਼ੇਸ਼ਤਾਵਾਂ ਇਹ ਹਨ-

(ੳ) ਸ਼ਬਦ ਦੇ ਸ਼ੁਰੂ ਵਿਚ ਸੰਸਕ੍ਰਿਤ 'ਯ' ਦਾ 'ਜ' ਬਣ ਜਾਂਦਾ ਹੈ। ਜਿਵੇਂ :-

ਯੌਵਨ > ਜੋਵੱਣ

ਯਤ੍ਰ > ਜੱਤ੍ਰ , ਆਦਿਕ

(ਅ) ਅਪਭ੍ਰੰਸ਼ ਵਿਚ ਸੰਸਕ੍ਰਿਤ ਦੀਆਂ 'ਸ਼' ਅਤੇ 'ਸ਼' (ਸ਼ੱਸ਼ਾ) ਧੁਨੀਆਂ ਨਹੀਂ ਹਨ। ਇਹਨਾਂ ਦੀ ਥਾਂ 'ਸ' (ਸੱਸਾ) ਦੀ ਵਰਤੋਂ ਹੁੰਦੀ ਹੈ। ਜਿਵੇਂ:

ਸ਼ੱਯਾ > ਸੇੱਜ

ਸ਼ਾਲਾ > ਸਾਲ

ਸ਼ਬਦ > ਸੱਦ , ਆਦਿਕ

ੲ) ਸ਼ਬਦ ਦੇ ਅਖੀਰ ਵਿਚ ਵਿਅੰਜਨ ਜਾਂ ਤਾਂ ਗਾਇਬ ਹੋ ਗਏ ਹਨ ਜਾਂ ਫੇਰ ਸਵਰ ਵਿਚ ਬਦਲ ਗਏ ਹਨ। ਜਿਵੇਂ

ਨੰਦਨ > ਨੰਦਉ

ਮੁਕਤ > ਮੁੱਕਓ

ਲਘੁ > ਹਲੁਅ (ਪੰਜਾਬੀ 'ਹੌਲਾ')

(ਸ) ਬਲ (ਦਬਾਅ) ਜਾਂ ਦੁੱਤ-ਵਿਅੰਜਨ (Stress or double consonant) ਵਾਲੇ ਲਫ਼ਜ਼ ਵੀ ਕਾਫ਼ੀ ਤਾਦਾਦ ਵਿਚ ਮਿਲਦੇ ਹਨ। ਜਿਵੇਂ- ਜੱਸ, ਤੱਤੁ, ਸੱਠਿ, ਇੱਕ, ਉੱਪਰਿ, ਲੱਧਉ ਆਦਿਕ। ਗੌਰਤਲਬ ਹੈ ਕਿ ਗੁਰਮੁਖੀ ਵਿਚ ਬਲ (ਦਬਾਅ) ਜਾਂ ਦੁੱਤ-ਵਿਅੰਜਨ ਭਾਵ ਨੂੰ 'ਅੱਧਕ' ਨਾਲ ਪ੍ਰਗਟਾਇਆ ਜਾਂਦਾ ਹੈ।

(ਹ) ਸੰਸਕ੍ਰਿਤ ਅਤੇ ਪ੍ਰਾਕ੍ਰਿਤ ਵਿਚ ਨਾਸਿਕੀ ਵਿਅੰਜਨ ਹੀ ਸਨ, ਪਰ ਅਪਭ੍ਰੰਸ਼ ਵਿਚ ਨਾਸਿਕੀ ਸਵਰ ਵੀ ਮਿਲਦੇ ਹਨ। ਜਿਵੇਂ- ਸਇਂ (= ਸੁਯੰ), ਸੱਦੇਂ (= ਆਵਾਜ਼ ਤੋਂ), ਭਾਰੇਂ (= ਭਾਰ ਤੋਂ) ਆਦਿਕ। ਬਹੁਵਚਨ ਬਣਾਉਣ ਲਈ ਵੀ ਬਿੰਦੀ ਦੀ ਵਰਤੋਂ ਅਪਭ੍ਰੰਸ ਵਿਚ ਮਿਲਦੀ ਹੈ। ਜਿਵੇਂ - ਚਲਹਿਂ, ਹਸਿਹਿਹੁਂ, ਤੁਮ੍ਹੇਹਿਂ, ਆਦਿਕ। ਪੜਨਾਂਵ ਸ਼ਬਦਾਂ ਦੇ ਰੂਪਾਂ ਵਿਚ ਵੀ ਬਿੰਦੀ ਦੀ ਵਰਤੋਂ ਹੋਈ ਹੈ; ਜਿਵੇਂ - ਹਉਂ, ਮਇਂ, ਤੁਹੁਂ, ਸੱਵਹੁਂ, ਆਦਿਕ।

ਉੱਤਰ ਭਾਰਤ ਦੀ ਮੁੱਖ ਸਾਹਿਤਕ ਭਾਸ਼ਾ ਦੇ ਰੂਪ ਵਿਚ ਅਪਭ੍ਰੰਸ਼ ਦਾ ਵਿਕਾਸ ਸਤਵੀਂ ਸਦੀ ਤੋਂ ਤੇਰ੍ਹਵੀਂ ਸਦੀ ਤੀਕਰ ਹੁੰਦਾ ਰਿਹਾ। ਭਾਸ਼ਾ ਦੇ ਵਿਕਾਸ ਨੂੰ ਹੇਠ ਲਿਖੇ ਉਦਾਹਰਣਾਂ ਤੋਂ ਸਮਝਿਆ ਜਾ ਸਕਦਾ ਹੈ:-

| ਸੰਸਕ੍ਰਿਤ | ਪ੍ਰਾਕ੍ਰਿਤ | ਅਪਭ੍ਰੰਸ਼ | ਗੁਰਬਾਣੀ ਦੀ ਭਾਸ਼ਾ |
|---|---|---|---|
| ਅਦ੍ਯ (अद्य) | ਅੱਜ | ਅੱਜ | ਅਜ |
| ਸ਼ਿਲਾ (शिला) | ਸਿਲਾ | ਸਿਲ | ਸਿਲ |
| ਰਜਨੀ (रजनी) | ਰਅਣੀ | ਰਅਣਿ | ਰੈਣਿ |
| ਯਦਿ (यदि) | ਜਇ | ਜਇ | ਜੇ |
| ਏਸ਼ਹ (?) (एष:) | ਏਸੋ | ਏਹੋ | ਏਹ |
| ਸਾਗਰ (सागर) | ਸਾਅਰ | ਸਾਯਰ | ਸਾਇਰ |
| ਅਹਕਮ੍ (अहकम्) | ਅਹਅੰ | ਹਉਂ | ਹਉ |
| ਸਤ੍ਯਮ੍ (सत्यम्) | ਸੱਚੰ | ਸੱਚੁ | ਸਚ |
| ਨਾਰਿਕੇਲ (नारिकेल) | ਣਾਰਿਏਲੋ | ਨਾਲਿਏਰੁ | ਨਾਲਿਏਰ |

ਸਪੱਸ਼ਟ ਹੈ ਕਿ ਗੁਰਬਾਣੀ ਦੀ ਭਾਸ਼ਾ ਦੀਆਂ ਧੁਨੀਆਂ ਦਾ ਵਿਕਾਸ ਪ੍ਰਾਕ੍ਰਿਤ ਦੀ ਪਰੰਪਰਾ ਵਿਚ ਹੀ ਨਵੇਂ ਰੂਪ ਵਿਚ ਹੋਇਆ ਹੈ। ਜਿਥੇ ਇਸ ਦੀਆਂ ਧੁਨੀਆਂ ਦੀ ਵਰਤੋਂ ਦੀ ਆਪਣੀ ਨਿਵੇਕਲੀ ਪ੍ਰਕ੍ਰਿਤੀ ਹੈ, ਉਥੇ ਇਹਨਾਂ ਧੁਨੀਆਂ ਦੇ ਉਚਾਰਣ ਵੀ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਤੋਂ ਬਦਲੇ ਹੋਏ ਹਨ, ਹਾਲਾਂਕਿ ਅਪਭ੍ਰੰਸ਼ ਦੇ ਨੇੜੇ ਹਨ। ਸਵਰ ਧੁਨੀਆਂ /ਐ/ਅਤੇ/ਔ/ ਅਪਭ੍ਰੰਸ਼ ਵਿਚ ਨਹੀਂ ਮਿਲਦੀਆਂ, ਪਰ ਗੁਰਬਾਣੀ ਦੀ ਭਾਸ਼ਾ ਵਿਚ ਇਹ ਦੋਵੇਂ ਸਵਰ ਧੁਨੀਆਂ ਵਿਕਸਤ ਹੋ ਗਈਆਂ ਸਨ, ਹਾਲਾਂਕਿ ਮੂਲ ਸਵਰ ਦੇ ਤੌਰ ਤੇ "ਔ" ਗੁਰਬਾਣੀ ਵਿਚ ਕੁਝ ਗਿਣਤੀ ਦੇ ਸ਼ਬਦਾਂ ਵਿਚ ਹੀ ਆਇਆ ਹੈ।

ਗੁਰਬਾਣੀ ਦੀ ਭਾਸ਼ਾ ਕਿਸ ਹਦ ਤੀਕ ਅਪਭ੍ਰੰਸ਼ ਨਾਲ ਮਿਲਦੀ ਹੈ? ਕੀ ਗੁਰਬਾਣੀ ਦੇ ਸ਼ਬਦ-ਜੋੜ ਜਾਂ ਵਿਆਕਰਣਕ ਜੁਗਤ ਵੀ ਅਪਭ੍ਰੰਸ਼ ਨਾਲ ਕੁਝ ਸਮਾਨਤਾ ਰਖਦੇ ਹਨ? ਇਹਨਾਂ ਸਵਾਲਾਂ ਦੇ ਜਵਾਬ ਬਾਰੇ ਹੇਠ ਲਿਖੇ ਟਾਕਰੇ ਤੋਂ ਕੁਝ ਅੰਦਾਜਾ ਲਾਇਆ ਜਾ ਸਕਦਾ ਹੈ।

ਸਾਧਾਰਣ ਵਰਤਮਾਨ ਕਾਲ:

| ਪੁਰਖ/ਵਚਨ | ਅਪਭ੍ਰੰਸ਼ | ਗੁਰਬਾਣੀ ਦੀ ਭਾਸ਼ਾ |
|---|---|---|
| ਅਨ ਪੁਰਖ, ਇਕਵਚਨ | ਕਰੇਇ, ਕਰਇ | ਕਰੇਇ, ਬਸਇ |
| ਅਨ ਪੁਰਖ, ਬਹੁਵਚਨ | ਕਰਹਿੰ, ਜਾਣਹਿੰ | ਕਰਹਿ, ਜਾਣਹਿ |
| ਮੱਧਮ ਪੁਰਖ, ਇਕਵਚਨ | ਕਰਸਿ, ਕਰਹਿ | ਕਰਸਿ, ਕਰਹਿ |
| ਮੱਧਮ ਪੁਰਖ, ਬਹੁਵਚਨ | ਕਰਹੁ | ਕਰਹੁ |
| ਉੱਤਮ ਪੁਰਖ, ਇਕਵਚਨ | ਕਰਉਂ | ਕਰਉ |
| ਉੱਤਮ ਪੁਰਖ, ਬਹੁਵਚਨ | ਕਰਹੁਂ, ਮਿੱਲਹ | ਕਰਹ, ਧੋਵਹ |

ਭਾਸ਼ਾ ਵਿਚ ਪਰਿਵਰਤਨ ਜਾਂ ਵਿਕਾਸ ਹੁੰਦੇ ਰਹਿਣ ਦੀ ਇਸ ਠੋਸ ਭਾਸ਼ਾ-ਵਿਗਿਆਨਕ ਹਕੀਕਤ ਤੋਂ ਨਾਵਾਕਫ਼ੀ (Ignorance) ਦਾ ਹੀ ਨਤੀਜਾ ਸੀ ਕਿ, 'ਸਤਿਆਰਥ ਪ੍ਰਕਾਸ਼' ਦੇ ਲੇਖਕ ਸ੍ਵਾਮੀ ਦਯਾਨੰਦ ਨੇ ਗੁਰੂ ਨਾਨਕ ਸਾਹਿਬ ਉਤੇ ਇਹ ਦੂਸ਼ਣ ਲਾ ਦਿੱਤਾ ਕਿ ਉਹ ਸੰਸਕ੍ਰਿਤ ਨਹੀਂ ਸਨ ਜਾਣਦੇ, ਪਰ ਆਪਣੇ ਆਪ ਨੂੰ ਸੰਸਕ੍ਰਿਤ ਦਾ ਵਿਦਵਾਨ ਪ੍ਰਗਟ ਕਰਨ ਦਾ ਜਤਨ ਕਰਦੇ ਸਨ, ਕਿਉਂਕਿ ਉਹਨਾਂ ਨੇ ਸੰਸਕ੍ਰਿਤ 'ਭਯ' ਦੇ ਥਾਂ 'ਭਉ' ਵਰਤਿਆ ਹੈ। ਪ੍ਰੋ. ਸਾਹਿਬ ਸਿੰਘ ਨੇ ਗੁਰਬਾਣੀ ਵਿਆਕਰਣ ਵਿਚ ਸਵਾਮੀ ਦਯਾਨੰਦ ਦੀ ਭਾਸ਼ਾਈ ਅਗਿਆਨਤਾ ਦਾ ਪੋਲ ਖੋਲ੍ਹਦੇ ਹੋਏ ਦੱਸਿਆ ਹੈ ਕਿ ਸੰਸਕ੍ਰਿਤ ਸ਼ਬਦ ਦਾ ਅੰਤਲਾ 'ਯ' ਪ੍ਰਾਕ੍ਰਿਤ ਅਤੇ ਪੁਰਾਣੀ ਪੰਜਾਬੀ ਵਿਚ 'ਉ' ਹੋ ਜਾਂਦਾ ਹੈ,[12] ਜਿਵੇਂ:

| | | |
|---|---|---|
| ਪ੍ਰਲਯ | > | ਪਰਲਉ |
| ਪ੍ਰਿਯ | > | ਪ੍ਰਿਉ |
| ਭਯ | > | ਭਉ |
| ਉਪਾਯ | > | ਉਪਾਉ |

ਪ੍ਰਾਚੀਨ ਭਾਰਤੀ ਵਿਆਕਰਣ-ਆਚਾਰੀਆ ਹੇਮਚੰਦ੍ਰ ਨੇ ਵੀ ਆਪਣੇ ਪ੍ਰਾਕ੍ਰਿਤ ਵਿਆਕਰਣ ਵਿਚ ਕਿਹਾ ਸੀ ਕਿ, ਸੰਸਕ੍ਰਿਤ ਸ਼ਬਦ ਦਾ ਅੰਤਲਾ 'ਯ' ਪ੍ਰਾਕ੍ਰਿਤ ਵਿਚ 'ਉ' ਵਿਚ ਬਦਲ ਜਾਂਦਾ ਹੈ,[13] ਜਿਵੇਂ-

ਵਾਯੁ = ਵਾਊ

ਹੇਮਚੰਦ੍ਰ ਨੇ ਤਾਂ ਇਸ ਜਾਣੇ-ਪਛਾਣੇ ਤੱਥ ਨੂੰ ਵੀ ਵੇਖ ਲਿਆ ਸੀ ਕਿ ਵਿਚਕਾਰਲੀ ਤੇ ਅੰਤਲੀ ਸਥਿਤੀ ਵਿਚ ਸੰਸਕ੍ਰਿਤ ਸਪਰਸ਼ ਵਿਅੰਜਨਾਂ ਨੂੰ ਆਮ ਤੌਰ ਤੇ ਛਡ ਦਿੱਤਾ ਜਾਂਦਾ ਸੀ,[14] ਜਿਵੇਂ-

ਲੋਕ (ਸੰਸਕ੍ਰਿਤ) > ਲੋਅ (ਪ੍ਰਾਕ੍ਰਿਤ) = ਲੋਅ (ਗੁਰਬਾਣੀ)

ਵੀਹਵੀਂ ਸਦੀ ਦੇ ਪ੍ਰਸਿੱਧ ਸਿੱਖ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਰਚਨਾ 'ਗੁਰੁਮਤ ਮਾਰਤੰਡ' ਵਿਚ 'ਗੁਰਬਾਣੀ ਦਾ ਪ੍ਰਚਾਰ' ਸਿਰਲੇਖ ਹੇਠ ਇਹ ਸੁਝਾਅ ਦਿੱਤਾ ਸੀ ਕਿ, ਗੁਰਬਾਣੀ ਦਾ ਨਾਗਰੀ ਵਿਚ ਲਿਪੀ-ਅੰਤਰਣ ਕਰਨ ਵੇਲੇ ਸ਼ਬਦ-ਜੋੜ ਸੰਸਕ੍ਰਿਤਨੁਮਾ-ਹਿੰਦੀ ਦੇ ਅਨੁਸਾਰ ਹੀ ਹੋਣੇ ਚਾਹੀਦੇ ਹਨ, ਜਿਵੇਂ:-

| | | |
|---|---|---|
| ਗਿਆਨ | ਦੀ ਥਾਂ | ज्ञान |
| ਖਟ | ਦੀ ਥਾਂ | षट |
| ਕਰਮ | ਦੀ ਥਾਂ | कर्म |
| ਦਰਸਨ | ਦੀ ਥਾਂ | दर्शन |
| ਰਿਣ | ਦੀ ਥਾਂ | ऋण |
| ਰਿਖਿ | ਦੀ ਥਾਂ | ऋषि, ਇਤਿਆਦਿਕ. |

ਪਰੰਤੂ ਅਜੇਹਾ ਕਰਨਾ ਜਿੱਥੇ ਧੁਰ ਕੀ ਬਾਣੀ ਦੀ ਪਾਵਨ ਮਰਯਾਦਾ ਦੇ ਖ਼ਿਲਾਫ਼ ਹੈ, ਉਥੇ ਭਾਸ਼ਾ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵੀ ਗਲਤ ਹੈ। ਅਜੇਹੇ ਸੁਝਾਵਾਂ ਦੀ ਤਹਿ ਵਿਚ ਕੋਈ ਭਾਸ਼ਾਵਿਗਿਆਨਕ ਸੂਝ ਨਹੀਂ, ਬਲਕਿ ਅਚੇਤ ਤੌਰ ਤੇ ਹਾਵੀ ਹੋ ਚੁਕਾ ਤਤਸਮਤਾ ਦਾ ਮੋਹ ਹੈ।

### ਤਤਸਮਤਾ ਦੀ ਪ੍ਰਵਿਰਤੀ :-

ਇਹ ਤਤਸਮਤਾ ਦੀ ਪ੍ਰਵਿਰਤੀ ਹੀ ਸੀ, ਜਿਸਦੇ ਅਚੇਤ ਅਸਰ ਹੇਠ ਕੁਝ ਸਿੱਖ ਵਿਦਵਾਨਾਂ ਨੇ ਇਹ ਪ੍ਰਚਾਰਨਾ ਸ਼ੁਰੂ ਕਰ ਦਿੱਤਾ ਕਿ ਹੋਰਨਾਂ ਭਾਸ਼ਾਵਾਂ (ਸੰਸਕ੍ਰਿਤ, ਫ਼ਾਰਸੀ) ਵਿਚੋਂ ਗੁਰਬਾਣੀ ਦੀ ਭਾਸ਼ਾ ਵਿਚ ਆਏ ਸ਼ਬਦਾਂ ਦਾ ਉਚਾਰਣ, ਉਹਨਾਂ ਸ੍ਰੋਤ ਭਾਸ਼ਾਵਾਂ ਦੇ ਉਚਾਰਣ-ਮਾਡਲ ਅਨੁਸਾਰ (ਤਤਸਮ ਲਹਿਜੇ ਵਿਚ) ਕਰਨਾ ਹੀ ਸ਼ੁੱਧ ਉਚਾਰਣ ਹੈ। ਇਸ ਦਲੀਲ ਮੁਤਾਬਕ, ਸ਼ੁੱਧ ਉਚਾਰਣ ਲਈ ਗੁਰਬਾਣੀ ਵਿਚਲੇ 'ਆਕਾਸ' (आकास) ਦਾ ਉਚਾਰਣ 'ਆਕਾਸ਼' (आकाश), 'ਪਾਤਿਸਾਹ' (पातिसाह) ਦਾ ਉਚਾਰਣ 'ਪਾਤਿਸ਼ਾਹ' (पातिशाह) ਅਤੇ 'ਰਜਾਈ' ਦਾ ਉਚਾਰਣ ਤਤਸਮ ਲਹਿਜੇ ਵਿਚ 'ਰਜ਼ਾਈ' ਹੀ ਕਰਨਾ ਚਾਹੀਦਾ ਹੈ।

ਪਰ ਸਵਾਲ ਇਹ ਹੈ ਕਿ ਸ਼ਬਦਾਂ ਦੇ ਸ਼ੁੱਧ ਰੂਪ ਦੀ ਕਸਵੱਟੀ ਕੀ ਹੋਵੇ? ਕੀ ਜਿਹੜੇ ਸ਼ਬਦ ਸਾਹਿਤਕ ਸੰਸਕ੍ਰਿਤ ਦੇ ਵਿਆਕਰਣਕ ਨਿਯਮਾਂ ਅਨੁਸਾਰ ਹੋਣ, ਉਹੀ ਸ਼ੁੱਧ ਹਨ ਅਤੇ ਕੀ ਇਹਨਾਂ ਨਿਯਮਾਂ ਨੂੰ ਨਕਾਰਨ ਵਾਲੇ ਸ਼ਬਦ ਅਸ਼ੁੱਧ ਕਹੇ ਜਾ ਸਕਦੇ ਹਨ? ਦਰਅਸਲ ਕਿਸੇ ਵੀ ਭਾਸ਼ਾ ਵਿਚ ਮੁਕੰਮਲ ਸ਼ੁੱਧਤਾ ਦਾ ਦਾਅਵਾ ਨਹੀਂ ਕੀਤਾ ਜਾ ਸਕਦਾ। ਸੰਸਕ੍ਰਿਤ ਦੇ ਦੀਨਾਨਾਥ, ਵਿਸ਼ਵਾਮਿਤ੍ਰ ਵਰਗੇ ਸ਼ਬਦ ਮੂਲ ਤੌਰ ਤੇ ਅਸ਼ੁੱਧ ਹਨ, ਪਰ ਵਰਤੋਂ ਵਿਚ ਵਧੇਰੇ ਆਉਣ ਵਜੋਂ ਟਕਸਾਲੀ ਮੰਨ ਲਏ ਜਾਣ ਪੁਰ ਵਿਆਕਰਣ-ਆਚਾਰੀਆਂ ਨੇ ਇਹਨਾਂ ਨੂੰ ਸ਼ੁੱਧ ਸਾਬਤ ਕਰਨ ਲਈ ਨਿਯਮ ਘੜ ਲਏ।[15] ਆਚਾਰੀਆ ਪਾਣਿਨੀ, ਜਿਸ ਨੇ ਭਾਸ਼ਾ ਦਾ ਸਾਹਿਤਕ ਸੰਸਕ੍ਰਿਤ ਦੇ ਰੂਪ ਵਿਚ

ਟਕਸਾਲੀਕਰਣ ਕੀਤਾ ਸੀ, ਉਹ ਵੀ ਕਈ ਸ਼ਬਦਾਂ ਦੇ ਜੋੜ ਇਕ-ਸਮਾਨ ਰਖਣ ਵਿਚ ਨਾਕਾਮਯਾਬ ਰਿਹਾ ਸੀ। ਉਦਾਹਰਣ ਵਜੋਂ कैलास/कैलाश, उषा/ऊषा, कर्म/ कर्म्म, ओषधि/ औषध, ਆਦਿਕ ਬਹੁਤ ਸਾਰੇ ਸੰਸਕ੍ਰਿਤ ਸ਼ਬਦਾਂ ਦੇ ਦੋ-ਦੋ ਸ਼ਬਦ-ਜੋੜ ਠੀਕ ਮੰਨੇ ਜਾਂਦੇ ਹਨ।[3]

ਸੰਸਕ੍ਰਿਤ-ਵਰਣਮਾਲਾ ਵਿਚ ਅਜੇਹੇ ਕਈ ਵਰਣਾਂ ਦਾ ਪ੍ਰਯੋਗ ਹੁੰਦਾ ਹੈ, ਜਿਨ੍ਹਾਂ ਦੇ ਅਸਲ ਉਚਾਰਣ ਅਜੋਕੀ ਸੰਸਕ੍ਰਿਤ ਤੋਂ ਗਾਇਬ ਹੋ ਚੁਕੇ ਹਨ। ਉਦਾਹਰਣ ਵਜੋਂ ऋ, ऌ, ਅਤੇ ष ਸੰਸਕ੍ਰਿਤ ਵਰਣਮਾਲਾ ਵਿਚ ਮੌਜੂਦ ਤਾਂ ਹਨ, ਪਰ ਇਹਨਾਂ ਦੀਆਂ ਮੂਲ ਧੁਨੀਆਂ ਦਾ ਸ਼ੁੱਧ ਉਚਾਰਣ ਅੱਜ ਸੰਸਕ੍ਰਿਤ ਦਾ ਵੱਡੇ ਤੋਂ ਵੱਡਾ ਵਿਦਵਾਨ ਵੀ ਨਹੀਂ ਕਰ ਸਕਦਾ। ਚੇਤੇ ਰਹੇ ਕਿ ਮਨੁੱਖੀ ਉਚਾਰਣ ਅੰਗਾਂ ਤੋਂ ਉਚਾਰੇ ਗਏ ਧੁਨੀ-ਪ੍ਰਤੀਕਾਂ ਦੀ ਖ਼ਾਸ ਸੰਰਚਨਾਤਮਿਕ ਜੁਗਤ ਨੂੰ ਹੀ ਭਾਸ਼ਾ ਕਿਹਾ ਜਾਂਦਾ ਹੈ, ਨਾ ਕਿ ਵਰਣਮਾਲਾ ਦੀ ਵਿਵਸਥਾ-ਵਿਸ਼ੇਸ਼ ਨੂੰ। ਸੰਸਕ੍ਰਿਤ ਸ਼ਬਦਾਂ ਵਿਚਲੇ ष ਅਤੇ ऋ ਦਾ ਅਸਲ ਉਚਾਰਣ ਨਾ ਹੋਣ ਵਜੋਂ, ਅਜੋਕੀ ਹਿੰਦੀ ਵਿਚ ਤਤਸਮਤਾ ਦੀ ਪ੍ਰਵਿਰਤੀ ਹੇਠ, ਇਹਨਾਂ ਦੀ ਵਰਤੋਂ ਸਿਰਫ਼ ਪਰੰਪਰਾ ਦੀ ਪਾਲਨਾ ਹੀ ਰਹਿ ਗਈ ਹੈ, ਜੋ ਕਿ ਭਾਸ਼ਾ ਉਪਰ ਇਕ ਫਜ਼ੂਲ ਦਾ ਬੋਝ ਬਣੀ ਹੋਈ ਹੈ। ਏਥੇ ਇਹ ਦਸਣਾ ਕੁਥਾਂ ਨਹੀਂ ਹੋਏਗਾ ਕਿ ਗੁਰਬਾਣੀ ਦੀ ਭਾਸ਼ਾ ਵਿਚ ਮੁੱਖ ਤੌਰ ਤੇ ਤਦਭਵ (ਵਿਕਸਤ) ਅਤੇ ਦੇਸੀ ਲਫ਼ਜ਼ ਵਰਤੇ ਗਏ ਹਨ, ਪਰ ਤਤਸਮ ਸ਼ਬਦਾਂ ਦੀ ਵਰਤੋਂ ਘਟ ਹੋਈ ਹੈ।

**ਸੰਸਕ੍ਰਿਤ-ਤਤਸਮਤਾ**

ਗੁਰਬਾਣੀ ਦੇ ਉਚਾਰਣ ਵਿਚ ਸੰਸਕ੍ਰਿਤ-ਤਤਸਮਤਾ ਦਾ ਮੋਹ ਰਖਣ ਵਾਲੇ ਵਿਦਵਾਨਾਂ ਦਾ ਜ਼ੋਰ ਮੁੱਖ ਤੌਰ ਤੇ ਕਈ ਸ਼ਬਦਾਂ ਵਿਚਲੀ /ਸ/ ਧੁਨੀ ਦੀ ਥਾਂ ਤੇ /ਸ਼/ ਧੁਨੀ ਦਾ ਉਚਾਰਣ ਕਰਨ ਉਤੇ ਹੈ। ਅਜੇਹੇ ਵਿਦਵਾਨਾਂ ਅਨੁਸਾਰ ਗੁਰਬਾਣੀ ਵਿਚਲੇ ਕਈ ਸ਼ਬਦ, ਜਿਵੇਂ - ਆਕਾਸ, ਨਾਸ, ਸਬਦ, ਦ੍ਰਿਸਟਿ ਆਦਿਕ ਤਤਸਮ ਰੂਪ ਵਿਚ ਹੀ ਵਰਤੇ ਗਏ ਹਨ, ਇਸ ਲਈ ਇਹਨਾਂ ਨੂੰ ਸੱਸੇ ਹੇਠ ਨੁਕਤਾ ਲਗਾ ਕੇ ਅਰਥਾਤ /ਸ਼/ ਧੁਨੀ ਵਾਂਗ ਹੀ ਉਚਾਰਨਾ ਚਾਹੀਦਾ ਹੈ। ਤਤਸਮਤਾ ਦੀ ਲੋਰ ਵਿਚ ਅਜੇਹੇ ਵਿਦਵਾਨ ਕਈ ਵਾਰ ਵਿਕਸਿਤ ਲਫ਼ਜ਼ਾਂ, ਜਿਵੇਂ - ਈਸਰ, ਸਾਸਤ, ਤ੍ਰਿਸਨਾ ਆਦਿਕ, ਵਿਚਲੀ /ਸ/ ਧੁਨੀ ਨੂੰ ਵੀ /ਸ਼/ ਧੁਨੀ ਵਾਂਗ ਉਚਾਰਨ ਦਾ ਹਠ ਕਰਦੇ ਹਨ। ਹਾਲਾਂਕਿ, ਈਸਰ ਦਾ ਤਤਸਮ ईश्वर (ਈਸ਼ਵਰ) ਹੈ, ਸਾਸਤ ਦਾ ਤਤਸਮ ਰੂਪ शास्त्र (ਸ਼ਾਸਤ੍ਰ) ਹੈ, ਅਤੇ 'ਤ੍ਰਿਸਨਾ' ਸੰਸਕ੍ਰਿਤ ਦੇ तृष्णा ਦਾ ਵਿਕਸਿਤ ਰੂਪ ਹੈ। ਸੰਸਕ੍ਰਿਤ ਭਾਸ਼ਾ ਤੋਂ ਘਟ-ਵਾਕਫ਼ੀ ਕਾਰਣ ਇਹ ਵਿਦਵਾਨ ਕਈ ਵਾਰ ਕੁਝ ਐਸੇ ਸ਼ਬਦਾਂ ਵਿਚਲੀ /ਸ/ ਧੁਨੀ ਨੂੰ /ਸ਼/ ਵਜੋਂ ਉਚਾਰਨ ਦੀ ਸੇਧ ਦੇਂਦੇ ਹਨ, ਜਿਥੇ ਤਤਸਮ ਰੂਪ ਵਿਚ ਵੀ /ਸ/ ਧੁਨੀ ਹੀ ਹੁੰਦੀ ਹੈ, ਜਿਵੇਂ- ਇਸਨਾਨ, ਵਾਸਨਾ ਆਦਿਕ। ਗੌਰਤਲਬ ਹੈ ਕਿ 'ਇਸਨਾਨ' ਦਾ ਤਤਸਮ स्नान (ਸਨਾਨ) ਹੈ ਅਤੇ 'ਵਾਸਨਾ' ਤਾਂ ਉਂਜ ਹੀ ਤਤਸਮ ਸ਼ਬਦ ਹੈ। ਗੁਰਬਾਣੀ ਵਿਚ ਤਾਂ ਇਹ /ਸ/ ਧੁਨੀ ਨਾਲ ਵਰਤੇ ਹੀ ਗਏ ਹਨ, ਇਹਨਾਂ ਦੇ ਸੰਸਕ੍ਰਿਤ ਰੂਪਾਂ ਵਿਚ ਵੀ /ਸ/ ਦੀ ਹੀ ਧੁਨੀ ਹੈ, /ਸ਼/ ਦੀ ਨਹੀਂ। ਸੋ ਅਜੇਹੇ ਹਠ ਦਾ ਮੂਲ ਭਾਸ਼ਾਈ ਨੀਮਵਾਕਫ਼ੀ ਹੈ, ਕੋਈ ਵਿਆਕਰਣਕ ਸੂਝ ਨਹੀਂ। ਹਾਂ, ਅਜੋਕੀ ਪੰਜਾਬੀ ਵਿਚ ਇਹਨਾਂ ਦਾ ਉਚਾਰਣ /ਇਸ਼ਨਾਨ/ ਅਤੇ / ਵਾਸ਼ਨਾ/ ਜੋ ਕਿ ਵਿਕਸਤ ਹੋ ਗਿਆ ਹੈ, ਭਾਸ਼ਾਵਿਗਿਆਨਕ ਨਜ਼ਰੀਏ ਤੋਂ ਕੋਈ ਅਨਹੋਣੀ ਗੱਲ ਨਹੀਂ।

ਅਜੇਹੀ ਤਤਸਮਤਾ ਦਾ ਸ਼ਿਕਾਰ ਇਕ ਸ਼ਬਦ ਹੈ- 'ਦੇਸੀ' (... ਕਰਿ ਦੋਸੀ ਦੇਸੁ ਧਰੇ ॥), ਜਿਸ ਬਾਰੇ 'ਸੇਧ' ਦਿੱਤੀ ਜਾਂਦੀ ਹੈ ਕਿ ਇਸ ਦਾ ਸ਼ੁੱਧ ਉਚਾਰਣ /ਦੋਸ਼ੀ/ ਹੈ,

ਕਿਉਂਕਿ ਇਹ ਤਤਸਮ ਰੂਪ ਵਿਚ ਵਰਤਿਆ ਗਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ 'ਦੋਸੀ' ਦਾ ਤਤਸਮ दोषी ਹੈ ਨਾ ਕਿ 'दोशी' (ਦੋਸ਼ੀ)। (ਸੰਸਕ੍ਰਿਤ ਵਿਸ਼ੇਸ਼ਣ 'दोषिन्' ਨੂੰ ਤਤਸਮ ਹਿੰਦੀ ਵਿਚ दोषी ਲਿਖਿਆ ਜਾਂਦਾ ਹੈ।) ਅਜੋਕੀ ਸੰਸਕ੍ਰਿਤ ਅਤੇ ਸੰਸਕ੍ਰਿਤਨੁਮਾ ਹਿੰਦੀ ਵਿਚ ਲਿਪੀ-ਚਿੰਨ੍ਹ 'ष' ਲਿਖਿਆ ਜਾਂ ਵਰਤਿਆ ਤਾਂ ਜ਼ਰੂਰ ਜਾਂਦਾ ਹੈ, ਪਰ ਇਸ ਦੀ ਥਾਂ /श/ (=ਗੁਰਮੁਖੀ 'ਸ਼') ਧੁਨੀ ਹੀ ਉਚਾਰੀ ਜਾਂਦੀ ਹੈ।[16] ਸ਼ੁੱਧ ਉਚਾਰਣ ਏਥੇ ਵੀ ਗਾਇਬ ਹੈ। ਸੋ ਗੁਰਬਾਣੀ ਵਿਚਲੇ 'ਦੋਸੀ' ਦਾ ਉਚਾਰਣ 'ਦੋਸ਼ੀ' ਕਰਨਾ, ਤਤਸਮਤਾ ਜਾਂ ਅਖੌਤੀ ਸ਼ੁੱਧਤਾ ਦੀ ਦ੍ਰਿਸ਼ਟੀ ਤੋਂ ਵੀ ਗਲਤ ਹੈ। ਉਚਾਰਣ ਦੀ ਅਜਿਹੀ ਸੋਧ ਪਿੱਛੇ, ਅਸਲ ਵਿਚ, ਅਜੋਕੀ ਹਿੰਦੀ ਦਾ ਪ੍ਰਭਾਵ ਹੀ ਕੰਮ ਕਰ ਰਿਹਾ ਹੁੰਦਾ ਹੈ।

ਹਕੀਕਤ ਤਾਂ ਇਹ ਹੈ ਕਿ ਸੰਸਕ੍ਰਿਤ ਦੀਆਂ /श/ (=ਗੁਰਮੁਖੀ 'ਸ਼') ਅਤੇ /ष/ -ਇਹ ਦੋਵੇਂ ਧੁਨੀਆਂ ਪ੍ਰਾਕ੍ਰਿਤ ਵਿਚ ਵੀ ਨਹੀਂ ਰਹੀਆਂ ਸਨ। ਅਪਭ੍ਰੰਸ਼ ਅਤੇ ਪੁਰਾਣੀ ਪੰਜਾਬੀ ਵਿਚ ਵੀ ਇਹ ਧੁਨੀਆਂ ਨਹੀਂ ਮਿਲਦੀਆਂ। ਓਥੇ ਇਹਨਾਂ ਦੀ ਥਾਂ ਤੇ /ਸ/ (=ਨਾਗਰੀ 'स') ਦਾ ਹੀ ਪ੍ਰਯੋਗ ਮਿਲਦਾ ਹੈ। ਗੁਰੂ-ਕਾਲ ਦੀ ਭਾਸ਼ਾ ਵਿਚ ਵੀ /ਸ/ ਹੀ ਬੋਲਿਆ ਜਾਂਦਾ ਸੀ। ਪੁਰਾਣੇ ਉਸ਼ਮ ਵਰਣਾਂ ਵਿਚੋਂ ਪੰਜਾਬੀ ਨੂੰ ਅਸਲ ਵਿਚ 'ਸ' ਹੀ ਵਿਰਸੇ ਵਿਚ ਮਿਲਿਆ ਸੀ। ਮਗਰੋਂ ਸੰਸਕ੍ਰਿਤ ਅਤੇ ਵਿਦੇਸ਼ੀ ਭਾਸ਼ਾਵਾਂ ਅਰਬੀ, ਫ਼ਾਰਸੀ ਅਤੇ ਅੰਗ੍ਰੇਜ਼ੀ ਦੀ ਪੜ੍ਹਾਈ ਹੋਣ ਕਰਕੇ /ਸ਼/ ਦੀ ਧੁਨੀ ਦਾ ਵਾਧਾ ਹੋ ਗਿਆ[17] ਅਤੇ ਗੁਰਮੁਖੀ ਵਿਚ ਇਸ ਨੂੰ ਪ੍ਰਗਟ ਕਰਨ ਲਈ 'ਸੱਸੇ' ਹੇਠ ਨੁਕਤਾ ਲਗਾ ਲਿਆ ਗਿਆ।

ਅਲਬਰੂਨੀ (973 ਈ. -1048 ਈ.), ਜੋ ਮਹਿਮੂਦ ਗਜ਼ਨਵੀ ਦਾ ਦਰਬਾਰੀ ਸੀ ਅਤੇ ਉਸਦੇ ਨਾਲ ਭਾਰਤ ਆ ਕੇ ਕੁਝ ਚਿਰ ਲਈ ਏਥੇ ਰਿਹਾ ਸੀ, ਇਕ ਮਹਾਨ ਗਣਿਤ-ਸ਼ਾਸਤਰੀ, ਦਾਰਸ਼ਨਿਕ ਅਤੇ ਸੰਸਕ੍ਰਿਤ ਦਾ ਵਿਦਵਾਨ ਸੀ। ਉਹ ਕੁਝ ਚਿਰ ਪੱਛਮੀ ਪੰਜਾਬ ਵਿਚ ਵੀ ਰਿਹਾ ਸੀ ਅਤੇ ਉਸ ਦੇ ਮੁਤਾਬਕ ਉਸ ਸਮੇਂ ਇਸ ਇਲਾਕੇ ਦੀ ਭਾਸ਼ਾ ਵਿਚ 'श' (=ਸ਼ੱਸ਼ਾ) ਤੇ 'ष' ਦੀ ਜਗ੍ਹਾ 'ह' (=ਗੁਰਮੁਖੀ 'ਹ') ਮਿਲਦਾ ਹੈ[18], ਜਿਵੇਂ-

ਕ੍ਰੋਸ਼ (ਸੰਸਕ੍ਰਿਤ) > ਕ੍ਰੋਹ

ਵਿਪਾਸ਼ਾ (,, ) > ਵਿਆਹ (ਅੱਜਕਲ੍ਹ ਬਿਆਸ ਨਦੀ)

ਇਕ ਗੱਲ ਹੋਰ :-

ਗੁਰਬਾਣੀ ਦੇ ਉਚਾਰਣ ਸੰਬੰਧੀ ਵਿਚਾਰ ਕਰਨ ਸਮੇਂ ਇਸ ਦੇ ਕਾਵਿਕ ਅਤੇ ਸੰਗੀਤਕ ਪੱਖ ਨੂੰ ਵੀ ਨਜ਼ਰਅੰਦਾਜ਼ ਨਹੀਂ ਕੀਤਾ ਜਾ ਸਕਦਾ। ਛੰਦ ਜੇ ਕਾਵਿ ਵਿਚ ਸੰਗੀਤਾਤਮਿਕਤਾ ਲਿਆਉਂਦੇ ਹਨ ਤਾਂ ਅਲੰਕਾਰ ਇਸ ਦੇ ਰੂਪ ਵਿਚ ਸੁਹਜ। ਅਲੰਕਾਰ, ਦਰਅਸਲ, ਭਾਸ਼ਾ ਦੀ ਕਿਸੇ ਖ਼ਾਸ ਸਮੱਰਥਾ ਦੇ ਹੀ ਨਿਰਮਿਤ ਰੂਪ ਹਨ। ਅਰਥ-ਅਲੰਕਾਰ ਭਾਸ਼ਾ ਦੀ ਅੰਦਰੂਨੀ ਵਿਸ਼ੇਸ਼ਤਾ ਉਤੇ ਆਧਾਰਿਤ ਹਨ, ਜਦਕਿ ਸ਼ਬਦ-ਅਲੰਕਾਰ ਬਾਹਰਲੀ ਵਿਸ਼ੇਸ਼ਤਾ ਉਪਰ।[19] ਸ਼ਬਦ-ਅਲੰਕਾਰਾਂ ਦੀ ਹੀ ਇਕ ਵੰਨਗੀ ਹੈ- ਅੰਤਿਆਨੁਪ੍ਰਾਸ (ਕਾਫ਼ੀਆ, Rhyme), ਅਰਥਾਤ ਕਾਵਿਕ ਤੁਕਾਂ ਦੀਆਂ ਅੰਤਿਮ ਧੁਨੀਆਂ ਵਿਚ ਸਮਾਨਤਾ ਹੋਣਾ। ਜਿਵੇਂ :

ਏਕ ਊਪਰਿ ਜਿਸੁ ਜਨ ਕੀ ਆਸਾ॥
ਤਿਸ ਕੀ ਕਟੀਐ ਜਮ ਕੀ ਫਾਸਾ ॥ (ਸੁਖਮਨੀ, ਪੰਨਾ 281)

ਇਹਨਾਂ ਤੁਕਾਂ ਦੇ ਅਖੀਰਲੇ ਸ਼ਬਦਾਂ (ਆਸਾ, ਫਾਸਾ) ਰਾਹੀਂ ਅਸੀਂ ਅੰਤਿਆਨੁਪ੍ਰਾਸ ਅਲੰਕਾਰ ਨੂੰ ਆਸਾਨੀ ਨਾਲ ਮਹਿਸੂਸ ਕਰ ਸਕਦੇ ਹਾਂ। ਪਰ ਜੇਕਰ ਅਸੀਂ ਏਥੇ ਤਤਸਮਤਾ ਦੇ ਮੋਹ ਵਿਚ 'ਆਸਾ' ਦਾ ਉਚਾਰਣ /ਆਸ਼ਾ/ ਕਰਾਂਗੇ, ਤਾਂ ਅੰਤਿਮ ਧੁਨੀਆਂ ਦਾ ਮੇਲ ਨਾ ਹੋਣ ਵਜੋਂ ਅੰਤਿਆਨੁਪ੍ਰਾਸ ਅਲੰਕਾਰ ਭੰਗ ਹੋ ਸਕਦਾ ਹੈ।

## ਫ਼ਾਰਸੀ ਤਤਸਮਤਾ

ਗੁਰਬਾਣੀ ਦੇ ਉਚਾਰਣ ਨਾਲ ਸੰਬੰਧਤ ਇਕ ਦੁਬਿਧਾ ਫ਼ਾਰਸੀ ਦੀਆਂ /ਸ਼/ ਅਤੇ /ਜ਼/ ਧੁਨੀਆਂ ਬਾਰੇ ਹੈ। ਇਸ ਬਾਰੇ ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਫ਼ਾਰਸੀ ਬੋਲੀ ਵਿਚੋਂ ਗੁਰਬਾਣੀ ਦੀ ਭਾਸ਼ਾ ਵਿਚ ਆਏ ਅਜੇਹੇ ਸ਼ਬਦਾਂ ਦਾ ਉਚਾਰਣ ਠੀਕ ਉਸੇ ਤਰ੍ਹਾਂ ਕੀਤਾ ਜਾਣਾ ਚਾਹੀਦਾ ਹੈ, ਜਿਵੇਂ ਕਿ ਉਹ ਫ਼ਾਰਸੀ ਬੋਲੀ (ਭਾਸ਼ਾ) ਵਿਚ ਬੋਲੇ ਜਾਂਦੇ ਹਨ। ਇਹਨਾਂ ਵਿਦਵਾਨਾਂ ਮੁਤਾਬਕ ਸ਼ੁੱਧ ਉਚਾਰਣ ਲਈ ਅਜੇਹਾ ਕਰਨਾ ਹੀ ਉਚਿਤ ਹੈ। /ਸ/ ਦੀ ਥਾਂ ਤੇ /ਸ਼/ ਅਤੇ /ਜ/ ਦੀ ਥਾਂ /ਜ਼/ ਦਾ ਪੱਖ ਪੂਰਨ ਵਾਲੇ ਕਈ ਵਿਦਵਾਨਾਂ ਦਾ ਕਹਿਣਾ ਹੈ ਕਿ ਗੁਰੂ ਨਾਨਕ ਸਾਹਿਬ ਨੇ ਫ਼ਾਰਸੀ ਦੇ ਵਿਦਵਾਨਾਂ ਨਾਲ ਚਰਚਾ ਕਰਦਿਆਂ ਰਾਗ ਤਿਲੰਗ ਦੇ ਸ਼ਬਦ "ਯਕ ਅਰਜ ਗੁਫਤਮ ਪੇਸਿ..." (ਪੰਨਾ 721) ਵਿਚਲੇ- ਜਨ, ਪੇਸ, ਗੋਸ ਆਦਿਕ ਲਫ਼ਜ਼ਾਂ ਨੂੰ ਤਤਸਮ ਰੂਪ ਵਿਚ ਜ਼ਨ, ਪੇਸ਼, ਗੋਸ਼ ਆਦਿਕ ਉਚਾਰਣ ਕੀਤਾ ਸੀ। ਪਰ ਜਦ ਇਹਨਾਂ ਲਫ਼ਜ਼ਾਂ ਨੂੰ ਗੁਰਮੁਖੀ ਲਿਪੀ ਵਿਚ ਲਿਖਣਾ ਪਿਆ ਤਾਂ /ਸ਼/ ਤੇ /ਜ਼/ ਦੀ ਥਾਂ 'ਸ' ਤੇ 'ਜ' ਕਰਕੇ ਲਿਖਿਆ ਗਿਆ। ਹੁਣ ਸਵਾਲ ਉਠਦਾ ਹੈ ਕਿ ਜੇਕਰ ਗੁਰੂ ਸਾਹਿਬ ਨੇ ਜਨ, ਪੇਸ, ਗੋਸ ਨੂੰ ਤਤਸਮ ਰੂਪ ਵਿਚ ਜ਼ਨ, ਪੇਸ਼, ਗੋਸ਼ ਉਚਾਰਣ ਕੀਤਾ ਸੀ, ਤਾਂ ਇਸੇ ਸ਼ਬਦ (hymn) ਵਿਚਲੇ "ਪਰਵਦਗਾਰ, ਪਦਰ, ਬਿਰਾਦਰ, ਨੇਸ, ਦਸਤੰਗੀਰ" ਲਫ਼ਜ਼ਾਂ ਨੂੰ ਉਹਨਾਂ ਦੇ ਤਤਸਮ ਰੂਪ ਵਿਚ ਕਿਉਂ ਨਹੀਂ ਉਚਾਰਿਆ? ਯਾਦ ਰਹੇ ਕਿ ਫ਼ਾਰਸੀ ਦੇ-

| | | | |
|---|---|---|---|
| ਪਰਵਦਗਾਰ | ਦਾ ਤਤਸਮ ਰੂਪ | ਪਰਵਰਦਗਾਰ | ਹੈ, |
| ਪਦਰ | ,, ,, ,, | ਪਿਦਰ | ਹੈ, |
| ਬਿਰਾਦਰ | ,, ,, ,, | ਬਰਾਦਰ | ਹੈ, |
| ਨੇਸ | ,, ,, ,, | ਨੇਸਤ | ਹੈ, ਅਤੇ |
| ਦਸਤੰਗੀਰ | ,, ,, ,, | ਦਸਤਗੀਰ | ਹੈ। |

ਪਹਿਲੀ ਗੱਲ ਤਾਂ ਇਹ ਹੈ ਕਿ ਗੁਰਬਾਣੀ ਦੀ ਭਾਸ਼ਾ ਫ਼ਾਰਸੀ ਨਹੀਂ। ਸੋ ਜੇਕਰ ਇਸ ਵਿਚ ਫ਼ਾਰਸੀ ਦੇ ਕੁਝ ਲਫ਼ਜ਼ ਵਰਤੇ ਗਏ ਹਨ ਤਾਂ ਜ਼ਰੂਰੀ ਨਹੀਂ ਕਿ ਸਾਰੇ ਦੇ ਸਾਰੇ ਤਤਸਮ (original) ਰੂਪ ਵਿਚ ਹੀ ਵਰਤੇ ਗਏ ਹੋਣ। ਕੀ ਕੁਝ ਕੁ ਵਿਕਸਿਤ ਰੂਪ ਵਿਚ ਨਹੀਂ ਵਰਤੇ ਗਏ ਹੋਣਗੇ, ਜਿਵੇਂ ਕਿ ਸਾਫ਼ ਤੌਰ ਤੇ ਨਜ਼ਰ ਆਉਂਦੇ ਹਨ? ਦੂਸਰੀ ਮੁੱਦੇ ਦੀ ਗੱਲ ਇਹ ਹੈ ਕਿ ਅਪਭ੍ਰੰਸ਼ ਕਾਲ ਅਤੇ ਗੁਰੂ-ਕਾਲ ਦੀ ਭਾਰਤੀ ਆਰੀਆਈ ਭਾਸ਼ਾ ਵਿਚ /ਸ਼/ ਦੀ ਧੁਨੀ ਪ੍ਰਚਲਤ ਹੀ ਨਹੀਂ ਸੀ। ਸਗੋਂ ਇਸ ਦੀ ਥਾਂ ਤੇ /ਸ/ ਧੁਨੀ ਦੀ ਹੀ ਵਰਤੋਂ ਹੁੰਦੀ ਸੀ, ਭਾਵੇਂ ਉਹ ਸੰਸਕ੍ਰਿਤ ਦੇ ਸ਼ਬਦ ਹੋਣ ਜਾਂ ਫੇਰ ਅਰਬੀ-ਫ਼ਾਰਸੀ ਦੇ ਲਫ਼ਜ਼। ਗੁਰਮੁਖੀ ਵਿਚ ਤਾਂ ਉਦੋਂ /ਸ਼/ ਧੁਨੀ ਲਈ ਕੋਈ ਲਿਪੀ-ਚਿੰਨ੍ਹ ਨਹੀਂ ਸੀ, ਪਰੰਤੂ ਨਾਗਰੀ ਲਿਪੀ (ਜਿਸ ਵਿਚ ਇਸ ਸੁਤੰਤਰ ਧੁਨੀ ਨੂੰ

ਪ੍ਰਗਟਾਉਣ ਲਈ ਇਕ ਵਖਰਾ ਚਿੰਨ੍ਹ 'श' ਮੌਜੂਦ ਸੀ) ਵਿਚ ਲਿਖੇ ਗਏ ਉਸ ਜ਼ਮਾਨੇ ਦੇ ਗ੍ਰੰਥਾਂ ਵਿਚ ਵੀ ਫ਼ਾਰਸੀ ਦੀ /ਸ਼/ ਧੁਨੀ ਦੀ ਥਾਂ 'स' (=ਸੱਸਾ) ਹੀ ਵਰਤਿਆ ਮਿਲਦਾ ਹੈ। ਚੌਦ੍ਹਵੀਂ ਸਦੀ ਦੇ ਇਤਿਹਾਸਕ ਰਾਸ-ਕਾਵਿ ਅੰਬਦੇਵ-ਕ੍ਰਿਤ 'ਸਮਰਾ ਰਾਸੁ' ਵਿਚ ਮੁਸਲਮਾਨ ਸੂਬੇਦਾਰ ਅਲਿਫ਼ ਖਾਂ ਦੀ ਪ੍ਰਸ਼ੰਸਾ ਵਿਚ ਵਰਤਿਆ ਗਿਆ ਫ਼ਾਰਸੀ ਮੂਲ ਦਾ ਸ਼ਬਦ 'ਪਾਤਸਾਹਿ' ਨਾਗਰੀ ਵਿਚ ਸੱਸੇ ਨਾਲ 'पातसाहि' ਹੀ ਲਿਖਿਆ ਹੋਇਆ ਹੈ। ਵੇਖੋ :-

"पातसाहि सुरताणभीवु तहिं राजु करेई।
अलपखानु हिन्दूअह लोय घणु मानु जु देई।" (समरा रासु-II/9)[20]

ਜੇਕਰ ਉਦੋਂ ਦੀ ਭਾਸ਼ਾ ਵਿਚ /ਸ਼/ ਦੀ ਧੁਨੀ ਪ੍ਰਚਲਤ ਹੁੰਦੀ ਤਾਂ ਇਹ ਲਫ਼ਜ਼ 'पातशाहि' ਕਰਕੇ ਲਿਖਿਆ ਹੋਣਾ ਸੀ, ਕਿਉਂਕਿ ਨਾਗਰੀ ਲਿਪੀ ਵਿਚ /ਸ਼/ ਧੁਨੀ ਲਈ ਵਖਰਾ ਲਿਪੀ-ਚਿੰਨ੍ਹ ਉਦੋਂ ਵੀ ਮੌਜੂਦ ਸੀ।

ਇਸੇ ਤਰ੍ਹਾਂ ਮੱਧਕਾਲ ਦਾ ਇਕ ਪ੍ਰਸਿੱਧ ਗ੍ਰੰਥ ਹੈ- 'ਪ੍ਰਿਥਵੀਰਾਜ ਰਾਸੋ'। ਕਿਹਾ ਜਾਂਦਾ ਹੈ ਕਿ ਇਸ ਦਾ ਲਿਖਾਰੀ 'ਚੰਦਬਰਦਾਈ' ਲਾਹੌਰ ਦਾ ਰਹਿਣ ਵਾਲਾ ਸੀ। ਇਸ ਗ੍ਰੰਥ ਵਿਚ 12 ਵੀਂ ਸਦੀ ਦੀ ਅਪਭ੍ਰੰਸ਼ ਭਾਸ਼ਾ ਤੋਂ ਲੈ ਕੇ 16 ਵੀਂ ਸਦੀ ਦੀ ਵਿਕਸਤ ਹਿੰਦੀ ਦੇ ਨਮੂਨੇ ਮਿਲਦੇ ਹਨ।[21] ਇਸ ਵਿਚ ਵੀ ਫ਼ਾਰਸੀ ਦੀ /ਸ਼/ ਧੁਨੀ ਦੀ ਥਾਂ /ਸ/ ਦੀ ਹੀ ਵਰਤੋਂ ਮਿਲਦੀ ਹੈ, ਜਿਵੇਂ सेर (=ਸੇਰ), समसेर (=ਸਮਸੇਰ)। ਜੇਕਰ /ਸ਼/ ਦੀ ਧੁਨੀ ਭਾਸ਼ਾ ਵਿਚ ਪ੍ਰਚਲਤ ਹੁੰਦੀ ਤਾਂ ਏਥੇ ਨਾਗਰੀ ਲਿਪੀ ਵਿਚ शेर (=ਸ਼ੇਰ), शमशेर (=ਸ਼ਮਸ਼ੇਰ) ਲਿਖਿਆ ਹੋਣਾ ਸੀ। ਇਸ ਗ੍ਰੰਥ ਵਿਚ ਕੁਝ ਹੋਰ ਫ਼ਾਰਸੀ ਲਫ਼ਜ਼ ਵੀ ਵਿਕਸਿਤ ਰੂਪ ਵਿਚ ਮਿਲਦੇ ਹਨ, ਜਿਵੇਂ- ਅੱਖੀਰ, ਨਜਰ, ਜੀਨ, ਗਾਜੀ ਆਦਿਕ।[22]

ਜਿਥੇ ਤੀਕ ਗੁਰਬਾਣੀ ਵਿਚਲੇ ਅਰਬੀ-ਫ਼ਾਰਸੀ ਮੂਲ ਦੇ ਸ਼ਬਦਾਂ ਦੀ /ਜ/ ਧੁਨੀ ਨੂੰ /ਜ਼/ ਵਾਂਗ ਉਚਾਰਨ ਦਾ ਸਵਾਲ ਹੈ, ਸਾਨੂੰ ਇਹ ਧਿਆਨ ਰਖਣਾ ਚਾਹੀਦਾ ਹੈ ਕਿ ਗੁਰਬਾਣੀ ਦੀ ਭਾਸ਼ਾ ਵਿਚ ਅਜੇਹੇ ਸ਼ਬਦ ਵਿਕਸਿਤ ਰੂਪ ਵਿਚ ਹੀ ਵਰਤੇ ਗਏ ਹਨ ਨਾ ਕਿ ਮੂਲ ਰੂਪ ਵਿਚ। ਉਂਜ ਅਜੇਹੇ ਸ਼ਬਦਾਂ ਦੇ 'ਜ' (ਜੱਜੇ) ਹੇਠ ਨੁਕਤਾ ਲਗਾਉਣ ਨਾਲ ਵੀ ਅਖੌਤੀ ਸ਼ੁੱਧਤਾ ਜਾਂ ਫ਼ਾਰਸੀ-ਤਤਸਮਤਾ ਹਾਸਲ ਨਹੀਂ ਹੋ ਸਕਦੀ, ਕਿਉਂਕਿ ਸਾਡੀ ਮਜਬੂਰੀ ਇਹ ਹੈ ਕਿ ਅਸੀਂ ਅਰਬੀ-ਫ਼ਾਰਸੀ ਦੇ ਜ਼ੇ, ਜ਼ਾਲ, ਜ਼ੁਆਦ, ਜ਼ੋਏ ਦਾ ਕੰਮ ਇਕੱਲੇ 'ਜ਼' ਚਿੰਨ੍ਹ ਨਾਲ ਲੈ ਰਹੇ ਹਾਂ। ਮਸਲਨ, 'ਜਨ' ਲਫ਼ਜ਼ ਦੇ ਜੱਜੇ ਹੇਠ ਨੁਕਤਾ ਲਗਾਉਣ ਨਾਲ ਇਹ ਸਪੱਸ਼ਟ ਨਹੀਂ ਹੁੰਦਾ ਕਿ ਇਹ ਫ਼ਾਰਸੀ ਦੀ 'ਜ਼ੇ' (ز) ਹੈ ਜਾਂ ਅਰਬੀ ਦੀ 'ਜ਼ੋਏ' (ظ)। ਜੇਕਰ 'ਜ਼ਨ' ਸ਼ਬਦ ਵਿਚਲੇ /ਜ਼/ ਨੂੰ 'ਜ਼ੇ' ਮੰਨੀਏ, ਤਾਂ ਇਸ ਦਾ ਅਰਥ ਹੈ-ਇਸਤ੍ਰੀ, ਪਰ ਜੇਕਰ ਇਸ ਨੂੰ 'ਜ਼ੋਏ' ਮੰਨੀਏ ਤਾਂ ਇਸ ਦਾ ਮਤਲਬ ਹੋਏਗਾ-ਵਿਚਾਰ।[23] ਸੋ, ਅਰਬੀ-ਫ਼ਾਰਸੀ ਦੇ ਇਹਨਾਂ ਲਫ਼ਜ਼ਾਂ ਨੂੰ ਸ਼ੁੱਧ ਰੂਪ ਵਿਚ ਅਰਬੀ-ਫ਼ਾਰਸੀ ਦੀ ਨਿਜੀ ਲਿਪੀ ਵਿਚ ਤਾਂ ਲਿਖਿਆ ਜਾ ਸਕਦਾ ਹੈ, ਪਰ ਭਾਰਤੀ ਲਿਪੀਆਂ ਜਿਵੇਂ ਗੁਰਮੁਖੀ, ਨਾਗਰੀ ਆਦਿ ਵਿਚ ਤਤਸਮ ਰੂਪ ਵਿਚ ਲਿਖਣਾ ਸੰਭਵ ਨਹੀਂ। ਅਸਲ ਵਿਚ, ਅਰਬੀ, ਫ਼ਾਰਸੀ ਤੋਂ ਆਈਆਂ ਕ਼, ਖ਼, ਗ਼, ਜ਼, ਫ਼ ਧੁਨੀਆਂ ਗੁਰਬਾਣੀ ਦੀ ਭਾਸ਼ਾ ਵਿਚ, ਭਾਸ਼ਾਵਿਗਿਆਨ ਦੇ ਧੁਨੀ-ਪਰਿਵਰਤਨ ਦੇ ਸੰਕਲਪ ਅਨੁਸਾਰ, ਆਪਣੀਆਂ ਨਿਕਟਤਮ (nearest) ਧੁਨੀਆਂ ਕ, ਖ, ਗ, ਜ, ਫ ਵਿਚ ਪਰਿਵਰਤਿਤ ਹੋ ਗਈਆਂ ਹਨ। ਇਸ ਲਈ ਇਹਨਾਂ ਨੂੰ ਇਸੇ ਰੂਪ ਵਿਚ

(ਬਗ਼ੈਰ ਨੁਕਤਾ ਲਗਾਏ) ਹੀ ਉਚਾਰਨਾ ਚਾਹੀਦਾ ਹੈ। ਗੌਰਤਲਬ ਹੈ ਕਿ ਹਿੰਦੀ ਦੀ ਉਰਦੂ ਸ਼ੈਲੀ ਵਿਚ ਭਾਵੇਂ ਕ਼, ਖ਼, ਗ਼, ਜ਼, ਫ਼ ਦੀ ਉਚਿਤ ਵਰਤੋਂ ਹੁੰਦੀ ਹੈ, ਪਰ ਆਮ ਹਿੰਦੀ ਵਿਚ ਇਹਨਾਂ ਧੁਨੀਆਂ ਦੀ ਥਾਂ ਕ,ਖ,ਗ,ਜ,ਫ ਦਾ ਹੀ ਉਚਾਰਣ ਹੁੰਦਾ ਹੈ।[24]

## ਕੀ ਗੁਰਮੁਖੀ 'ਸ' ਦੋ ਧੁਨੀਆਂ ਲਈ ਇਕੋ ਚਿੰਨ੍ਹ ਸੀ?

ਗੁਰਬਾਣੀ ਦੇ ਉਚਾਰਣ ਵਿਚ /ਸ਼/ ਦੀ ਧੁਨੀ ਆਰੋਪਿਤ ਕਰਨ ਵਾਲੇ ਇਕ ਦਲੀਲ ਇਹ ਵੀ ਦੇਂਦੇ ਹਨ ਕਿ ਗੁਰਮੁਖੀ ਲਿਪੀ ਦੇ ਚਿੰਨ੍ਹ 'ਸ' (ਸੱਸੇ) ਵਿਚ, ਦਰਅਸਲ /ਸ/ ਅਤੇ /ਸ਼/ ਦੋਹਾਂ ਧੁਨੀਆਂ ਦਾ ਸੁਮੇਲ ਸੀ, ਅਰਥਾਤ ਇਕੋ ਲਿਪੀ-ਚਿੰਨ੍ਹ ਦੋ ਧੁਨੀਆਂ ਲਈ ਵਰਤਿਆ ਜਾਂਦਾ ਸੀ। ਪਰੰਤੂ ਇਸ ਦਲੀਲ ਦੇ ਸਮਰਥਨ ਵਿਚ ਉਹ ਠੋਸ ਸਬੂਤ ਨਹੀਂ ਪੇਸ਼ ਕਰਦੇ। ਇਸ ਸੰਬੰਧ ਵਿਚ ਏਥੇ ਅਠਾਰ੍ਹਵੀਂ ਸਦੀ ਦੇ ਆਰੰਭਕ ਦਹਾਕਿਆਂ ਵਿਚ ਗੁਰਮੁਖੀ ਵਿਚ ਲਿਖੀ ਗਈ ਇਕ ਹੱਥ-ਲਿਖਤ "ਪਾਰਸ ਭਾਗ" ਦਾ ਹਵਾਲਾ ਦੇਣਾ ਕੁਥਾਂ ਨਹੀਂ ਹੋਵੇਗਾ।

'ਪਾਰਸ ਭਾਗ' ਖੜੀ ਬੋਲੀ ਵਾਰਤਕ ਦੀ ਇਕ ਬੇਜੋੜ ਰਚਨਾ ਹੈ। ਅਠਾਰ੍ਹਵੀਂ ਸਦੀ ਦੇ ਆਰੰਭਕ ਦਹਾਕਿਆਂ ਵਿਚ ਪੰਜਾਬ ਦੇ ਕਿਸੇ ਸੇਵਾਪੰਥੀ ਲਿਖਾਰੀ ਨੇ 'ਅਲ-ਗ਼ਜ਼ਾਲੀ' ਦੀ ਜਗਤ- ਪ੍ਰਸਿੱਧ ਫ਼ਾਰਸੀ ਕ੍ਰਿਤੀ "ਕੀਮੀਆ-ਇ-ਸਆਦਤ" ਦਾ, ਗੁਰਮੁਖੀ ਲਿਪੀ ਵਰਤਦੇ ਹੋਏ, ਖੜੀ ਬੋਲੀ ਵਿਚ 'ਪਾਰਸ ਭਾਗ' ਸਿਰਲੇਖ ਹੇਠ ਉਲਥਾ ਪੇਸ਼ ਕੀਤਾ ਸੀ। ਇਸੇ 'ਪਾਰਸ ਭਾਗ' ਦੇ ਸਭ ਤੋਂ ਪ੍ਰਮਾਣੀਕ ਅਤੇ ਮੁਕੰਮਲ ਪਾਠ ਵਾਲੇ ਖਰੜੇ (Ms. No. 865, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ) ਵਿਚ ਫ਼ਾਰਸੀ ਦੀ /ਸ਼/ ਧੁਨੀ ਨੂੰ ਪ੍ਰਗਟਾਉਣ ਲਈ 'ਸ' (ਸੱਸੇ) ਦੀ ਖੜੀ ਪਾਈ ਨੂੰ ਖੱਬੇ ਪਾਸੇ ਥੋੜਾ-ਜਿਹਾ ਘੁਮਾ ਦਿੱਤਾ ਗਿਆ ਹੈ, ਜਿਵੇਂ- ਸੁਕਰ (=ਸ਼ੁਕਰ)।[25] ਜੇਕਰ ਇਕੋ ਹੀ ਲਿਪੀ-ਚਿੰਨ੍ਹ ਦੋ ਧੁਨੀਆਂ ਦਾ ਕੰਮ ਦੇਂਦਾ ਤਾਂ ਏਥੇ 'ਸ' (ਸੱਸੇ) ਦੀ ਸ਼ਕਲ ਵਿਚ ਤਬਦੀਲੀ ਕਰਨ ਦੀ ਲੋੜ ਨਹੀਂ ਪੈਂਦੀ। ਫ਼ਾਰਸੀ ਧੁਨੀ /ਸ਼/ ਨੂੰ ਪ੍ਰਗਟਾਉਣ ਲਈ ਏਥੇ ਗੁਰਮੁਖੀ-ਚਿੰਨ੍ਹ 'ਸ' ਹੇਠ ਨੁਕਤਾ ਨਹੀਂ ਲਾਇਆ ਗਿਆ ਹੈ, ਸਗੋਂ 'ਸ' (ਸੱਸੇ) ਦੀ ਡੰਡੀ ਨੂੰ ਹੀ ਰਤਾ ਕੁ ਮੋੜ ਕੇ ਵਖਰਾ ਚਿੰਨ੍ਹ (ਸ) ਬਣਾ ਲਿਆ ਗਿਆ ਹੈ। ਸਪਸ਼ਟ ਹੈ ਕਿ 18ਵੀਂ ਸਦੀ ਵਿਚ ਫ਼ਾਰਸੀ ਦੀ ਧੁਨੀ /ਸ਼/ 'ਭਾਸ਼ਾ' ਵਿਚ ਵੜ ਤਾਂ ਗਈ ਸੀ ਪਰ ਇਸ ਦੇ ਲਿਖਣ ਲਈ ਗੁਰਮੁਖੀ ਚਿੰਨ੍ਹ 'ਸ' ਨੂੰ ਬਗ਼ੈਰ ਤਬਦੀਲੀ ਦੇ ਵਰਤਣਾ ਪਰਵਾਨ ਨਹੀਂ ਸੀ ਕੀਤਾ ਗਿਆ। 'ਸੱਸੇ' ਹੇਠ ਨੁਕਤਾ ਲਾ ਕੇ /ਸ਼/ ਧੁਨੀ ਨੂੰ ਪ੍ਰਗਟ ਕਰਨਾ ਤਾਂ ਇਸ ਤੋਂ ਵੀ ਬਾਅਦ ਦੀ ਗੱਲ ਹੈ।

ਗੁਰਬਾਣੀ ਲਿਖਣ ਲਈ ਗੁਰਮੁਖੀ ਲਿਪੀ ਨਾ ਕੇਵਲ ਮੁਕੰਮਲ ਸੀ, ਸਗੋਂ ਉੱਤਰ ਭਾਰਤ ਦੀਆਂ ਹੋਰਨਾਂ ਲਿਪੀਆਂ ਨਾਲੋਂ ਵਧੇਰੇ ਢੁਕਵੀਂ ਵੀ ਸੀ। ਅਪਭ੍ਰੰਸ਼ ਵਿਚ /ੜ/ (ੜਾੜਾ) ਵਿਅੰਜਨ ਨਹੀਂ ਸੀ। ਪਰ ਪੁਰਾਣੀ ਪੰਜਾਬੀ ਅਤੇ ਗੁਰਬਾਣੀ ਦੀ ਭਾਸ਼ਾ ਵਿਚ ਇਸ ਫ਼ਲੈਪ ਧੁਨੀ ਦਾ ਵਿਕਾਸ ਹੋ ਗਿਆ ਸੀ। ਉਂਜ ਇਹ ਧੁਨੀ ਆਦਿ-ਕਾਲੀ ਹਿੰਦੀ ਵਿਚ ਵੀ ਵਿਕਸਿਤ ਹੋ ਗਈ ਸੀ। ਪਰੰਤੂ ਜਿਥੇ ਹਿੰਦੀ ਵਿਚ ਇਸ ਵਿਅੰਜਨ ਧੁਨੀ ਨੂੰ ਅੰਕਿਤ ਕਰਨ ਲਈ ਨਾਗਰੀ ਲਿਪੀ ਦੇ ਚਿੰਨ੍ਹ 'ਡ' (ਡੱਡੇ) ਹੇਠ ਨੁਕਤਾ (ਡ਼) ਲਗਾ ਕੇ ਕੰਮ ਚਲਾਇਆ ਗਿਆ, ਓਥੇ ਗੁਰਬਾਣੀ ਦੀ ਭਾਸ਼ਾ ਵਿਚ ਇਸ ਸੁਤੰਤਰ ਵਿਅੰਜਨ ਧੁਨੀ ਨੂੰ ਪ੍ਰਗਟਾਉਣ ਲਈ ਇਕ ਵਖਰਾ ਲਿਪੀ-ਚਿੰਨ੍ਹ 'ੜ' (ੜਾੜਾ) ਹੋਂਦ ਵਿਚ ਲਿਆਂਦਾ ਗਿਆ ਜਾਂ ਵਿਕਸਿਤ ਕੀਤਾ ਗਿਆ। ਜੇਕਰ ਦੋ ਧੁਨੀਆਂ ਨੂੰ ਪ੍ਰਗਟਾਉਣ ਲਈ ਇਕੋ ਲਿਪੀ-ਚਿੰਨ੍ਹ ਨਾਲ ਕੰਮ ਸਾਰਨਾ ਹੁੰਦਾ, ਤਾਂ /ੜ/ ਧੁਨੀ ਲਈ ਵਖਰਾ ਚਿੰਨ੍ਹ ਵਰਤਣ ਦੀ ਥਾਂ ਗੁਰੂ ਸਾਹਿਬਾਨ ਨਾਗਰੀ ਦੀ ਜੁਗਤ ਵਾਂਗ 'ਡ' (ਡੱਡੇ) ਨਾਲ ਹੀ ਕੰਮ ਚਲਾ

ਲੈਂਦੇ। ਇਸੇ ਤਰ੍ਹਾਂ ਜੇ /ਸ਼/ ਦੀ ਧੁਨੀ ਗੁਰਬਾਣੀ ਦੀ ਭਾਸ਼ਾ ਵਿਚ ਮੌਜੂਦ ਜਾਂ ਪ੍ਰਚਲਤ ਹੁੰਦੀ, ਤਾਂ ਉਸ ਲਈ ਵੀ ਵਖਰਾ ਲਿਪੀ-ਚਿੰਨ੍ਹ ਜ਼ਰੂਰ ਹੋਣਾ ਸੀ।

### ਤਤਸਮਤਾ ਅਤੇ ਅਰਥ-ਬੋਧ:-

ਗੁਰਬਾਣੀ ਦੀ ਭਾਸ਼ਾ ਵਿਚ /ਸ਼/ ਧੁਨੀ ਦੀ ਵਰਤੋਂ ਨੂੰ ਤਰਜੀਹ ਦੇਣ ਵਾਲੇ ਵਿਦਵਾਨਾਂ ਦੀ ਇਕ ਦਲੀਲ ਇਹ ਹੈ ਕਿ ਜੇ ਅਸੀਂ ਨਿਰਮਲ ਜਾਂ ਖਾਲਿਸ ਦੇ ਅਰਥ ਵਿਚ ਵਰਤੇ ਗਏ ਸ਼ਬਦ 'ਸੁਧ' ਦਾ ਉਚਾਰਣ, ਸੱਸੇ ਹੇਠ ਬਗੈਰ ਨੁਕਤਾ ਲਗਾਏ, /ਸ/ ਧੁਨੀ ਨਾਲ ਕਰਾਂਗੇ ਤਾਂ ਇਸ ਦੇ ਅਰਥ 'ਖਬਰ, ਸੁਰਤ' ਹੋ ਜਾਣਗੇ। ਉਹਨਾਂ ਮੁਤਾਬਕ 'ਸੁਧ' ਪਦ ਦਾ, ਸੱਸੇ ਹੇਠ ਨੁਕਤਾ ਲਗਾ ਕੇ, /ਸ਼/ ਧੁਨੀ ਨਾਲ ਉਚਾਰਣ ਕਰਨ ਪੁਰ ਹੀ ਇਸ ਪਦ ਦੀ 'ਨਿਰਮਲ, ਖਾਲਸ' ਦੇ ਅਰਥ ਵਿਚ ਪ੍ਰਤੀਤਿ ਹੋ ਸਕਦੀ ਹੈ। ਠੀਕ ਇਸੇ ਤਰ੍ਹਾ ਦੀ ਦਲੀਲ ਇਹ ਵਿਦਵਾਨ 'ਜਨ' ਪਦ ਬਾਰੇ ਵੀ ਦੇਂਦੇ ਹਨ। ਇਹਨਾਂ ਦੀ ਦਲੀਲ ਅਨੁਸਾਰ, ਜੇਕਰ 'ਜਨ' ਪਦ ਦਾ ਉਚਾਰਣ, ਜੱਜੇ ਨੂੰ ਬਗੈਰ ਨੁਕਤਾ ਲਗਾਏ, /ਜ/ ਧੁਨੀ ਨਾਲ ਕਰਾਂਗੇ ਤਾਂ ਇਸ ਦਾ ਅਰਥ 'ਸੇਵਕ' ਹੀ ਹੋਵੇਗਾ, ਅਤੇ ਜੇਕਰ ਇਸ ਦਾ ਉਚਾਰਣ, ਜੱਜੇ ਹੇਠ ਨੁਕਤਾ ਲਗਾ ਕੇ, /ਜ਼/ ਧੁਨੀ ਨਾਲ ਕਰਾਂਗੇ ਤਾਂ ਹੀ ਇਸ ਪਦ ਦੀ 'ਔਰਤ' ਦੇ ਅਰਥ ਵਿਚ ਪ੍ਰਤੀਤਿ ਸੰਭਵ ਹੋ ਸਕੇਗੀ।

ਅਰਥ-ਬੋਧ ਦੇ ਬਹਾਨੇ ਅਖੌਤੀ ਸ਼ੁੱਧਤਾ ਦੀ ਅਜੇਹੀ ਦਲੀਲ ਪਿੱਛੇ ਏਥੇ ਵੀ ਕੋਈ ਭਾਸ਼ਾਵਿਗਿਆਨਕ ਸੂਝ ਨਾ ਹੋ ਕੇ, ਤਤਸਮਤਾ ਦਾ ਮੋਹ ਹੀ ਕਾਰਜਸ਼ੀਲ ਹੈ। ਭਾਸ਼ਾਵਿਗਿਆਨ ਦੇ 'ਸੰਦਰਭ-ਅਰਥ ਸੰਕਲਪ' (Pragmatics) ਅਨੁਸਾਰ, ਅਰਥ ਵਾਕ ਉਤੇ ਆਧਾਰਿਤ ਹੁੰਦਾ ਹੈ ਅਤੇ ਸੰਦਰਭ-ਅਰਥ ਲਈ ਵਾਕ, ਉਸਦਾ ਅਰਥ ਅਤੇ ਪ੍ਰਸੰਗ- ਤਿੰਨਾਂ ਉਤੇ ਹੀ ਵਿਚਾਰ ਕਰਨਾ ਪੈਂਦਾ ਹੈ।[26] ਕੁਝ ਸ਼ਬਦ ਧੁਨੀ ਦੀ ਦ੍ਰਿਸ਼ਟੀ ਤੋਂ ਬਿਲਕੁਲ ਇਕੋ ਜਿਹੇ ਰਹਿੰਦੇ ਹਨ, ਪਰ ਉਹਨਾਂ ਦਾ ਮੂਲ ਵਖ-ਵਖ ਹੁੰਦਾ ਹੈ। ਇਸ ਕਰਕੇ ਅਰਥ ਵਿਚ ਬਹੁਤ ਫ਼ਰਕ ਰਹਿੰਦਾ ਹੈ। ਜਦ ਤੀਕ ਇਹ ਸ਼ਬਦ ਵਾਕਾਂ ਵਿਚ ਨਾ ਵਰਤੇ ਜਾਣ, ਇਹਨਾਂ ਦੇ ਅਰਥ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।[27] ਹੇਠ ਲਿਖੇ ਕੁਝ ਪ੍ਰਚਲਤ ਸ਼ਬਦ ਉਦਾਹਰਣ ਲਈ ਲਏ ਜਾ ਸਕਦੇ ਹਨ:-

| ਸੰਸਕ੍ਰਿਤ | ਅਰਬੀ/ਫ਼ਾਰਸੀ |
|---|---|
| ਕੁਲ (=ਖ਼ਾਨਦਾਨ) | ਕੁਲ (=ਸਕਲ) |
| ਸਹਨ (=ਬਰਦਾਸ਼ਤ) | ਸਹਨ (=ਵਿਹੜਾ) |
| ਸੰਗ (=ਸਾਥ) | ਸੰਗ (=ਪੱਥਰ) |

ਇਕੋ ਜਿਹੀਆਂ ਧੁਨੀਆਂ ਵਾਲੇ ਸ਼ਬਦਾਂ ਦਾ ਵਖ-ਵਖ ਅਰਥਾਂ ਦਾ ਬੋਧ ਕਰਾਉਣਾ ਕੋਈ ਅਨਹੋਣੀ ਗੱਲ ਨਹੀਂ, ਸਗੋਂ ਭਾਸ਼ਾ ਦਾ ਇਕ ਸਹਿਜ ਅਮਲ ਹੈ। ਅਰਥ-ਵਿਚਾਰ ਦੇ ਪ੍ਰਸਿੱਧ ਵਿਦਵਾਨ 'ਬ੍ਰੀਲ' ਨੇ ਆਪਣੇ "ਵਿਭੇਦੀਕਰਣ ਦੇ ਨਿਯਮ (Law of differentiation)" ਵਿਚ ਕਿਹਾ ਹੈ ਕਿ ਆਮ ਜਨਤਾ ਦਾ ਦਿਮਾਗ ਇੱਕ-ਸਾਥ ਇਕੋ ਅਰਥ ਦੇ ਦੋ ਸ਼ਬਦ ਨਹੀਂ ਢੋ ਸਕਦਾ। ਇਕੋ ਸ਼ਬਦ ਦੋ ਵਿਚਾਰਾਂ ਨੂੰ ਵਿਅਕਤ ਕਰੇ- ਇਹ ਤਾਂ ਠੀਕ ਹੋ ਸਕਦਾ ਹੈ, ਪਰੰਤੂ ਇਕ ਵਿਚਾਰ ਲਈ ਦੋ ਸ਼ਬਦ ਹੋਣ - ਇਹ ਫ਼ਜ਼ੂਲ ਹੈ।[28]

ਭਾਸ਼ਾ ਆਪਣੇ ਅਰਥ-ਪ੍ਰਕਾਸ਼ ਵਿਚ ਕਾਫ਼ੀ ਲਚਕਦਾਰ ਹੁੰਦੀ ਹੈ, ਅਤੇ ਇਸ ਤਰ੍ਹਾਂ ਅਰਥ-ਬੋਧ ਲਈ ਧੁਨੀ-ਜੁਗਤ ਹੀ ਸਭ-ਕੁਝ ਨਹੀਂ ਹੁੰਦੀ, ਪ੍ਰਸੰਗ ਜਾਂ ਸੰਦਰਭ

ਵੀ ਆਪਣੀ ਭਰਪੂਰ ਅਹਿਮੀਅਤ ਰਖਦਾ ਹੈ। ਬਹੁ-ਅਰਥਕ ਸ਼ਬਦਾਂ ਦਾ ਵਿਸ਼ੇਸ਼ ਪ੍ਰਯੋਗ ਵਿਚ ਅਰਥ 'ਸੰਦਰਭ' ਤੋਂ ਹੀ ਮਾਲੂਮ ਹੁੰਦਾ ਹੈ। ਉਦਾਹਰਣ ਲਈ, ਸੰਸਕ੍ਰਿਤ ਪਦ 'ਧਾਤੂ' ਦਾ ਵਿਆਕਰਣ ਵਿਚ ਅਰਥ ਸ਼ਬਦ-ਮੂਲ (word-root) ਹੈ, ਪਰੰਤੂ ਰਸਾਇਣ ਵਿਗਿਆਨ ਵਿਚ 'ਧਾਤੂ' ਤੋਂ ਮੁਰਾਦ ਸੋਨਾ, ਚਾਂਦੀ ਆਦਿਕ ਤੋਂ ਹੁੰਦੀ ਹੈ। ਇਸੇ ਤਰ੍ਹਾਂ ਸ਼ਬਦ 'ਗੋਲੀ' ਜੇ ਇਕ ਪ੍ਰਸੰਗ ਵਿਚ 'ਬੰਦੂਕ ਦੀ ਗੋਲੀ' (cartridge) ਹੈ, ਤਾਂ ਦੂਜੇ ਪ੍ਰਸੰਗ ਵਿਚ 'ਦਵਾਈ ਦੀ ਗੋਲੀ' (pill) ਹੈ, ਤੀਜੇ ਸੰਦਰਭ ਵਿਚ 'ਬੱਚਿਆਂ ਦੇ ਖੇਡਣ ਦੀ ਗੋਲੀ' (small ball) ਹੈ, ਚੌਥੇ ਪ੍ਰਕਰਣ ਵਿਚ 'ਦਾਸੀ' (slave girl) ਹੈ, ਅਤੇ ਪੰਜਵੇਂ ਪ੍ਰਸੰਗ ਵਿਚ ਇਹੋ ਸ਼ਬਦ 'ਗੋਲਕੀਪਰ (ਖਿਡਾਰੀ)' ਵੀ ਹੋ ਸਕਦਾ ਹੈ।

ਪੁਰਾਤਨ-ਫ਼ਾਰਸੀ ਵਿਚ /ਏ/ ਅਤੇ /ਓ/ ਧੁਨੀਆਂ ਵੀ ਸਨ, ਪਰ ਅਜੋਕੀ-ਫ਼ਾਰਸੀ ਵਿਚ ਇਹ ਧੁਨੀਆਂ ਦੀਰਘ /ਈ/ ਅਤੇ /ਊ/ ਵਿਚ ਬਦਲ ਗਈਆਂ ਹਨ। ਪੁਰਾਤਨ-ਫ਼ਾਰਸੀ ਵਿਚ 'ਸ਼ੇਰ' (=ਜੰਗਲੀ ਜਾਨਵਰਾਂ ਦਾ ਰਾਜਾ) ਦਾ ਉਚਾਰਣ /ਸ਼ੇਰ/ ਸੀ, ਲੇਕਿਨ ਅਜੋਕੀ-ਫ਼ਾਰਸੀ ਵਿਚ ਇਸਦਾ ਉਚਾਰਣ /ਸ਼ੀਰ/ ਹੋ ਗਿਆ ਹੈ। ਓਧਰ 'ਦੁੱਧ' ਲਈ ਵੀ ਫ਼ਾਰਸੀ ਵਿਚ 'ਸ਼ੀਰ' ਸ਼ਬਦ ਹੀ ਵਰਤਿਆ ਜਾਂਦਾ ਹੈ। ਦੋਹਾਂ ਦਾ ਉਚਾਰਣ ਇਕੋ ਹੋਣ ਕਰਕੇ ਅਰਥ ਦਾ ਬੋਧ ਸਿਰਫ਼ ਸੰਦਰਭ ਨਾਲ ਹੀ ਹੁੰਦਾ ਹੈ।[29]

ਸਪੱਸ਼ਟ ਹੈ ਕਿ ਗੁਰਬਾਣੀ ਦੀ ਭਾਸ਼ਾ ਵਿਚ ਵਰਤੀਆਂ /ਸ/ ਅਤੇ /ਜ/ ਧੁਨੀਆਂ ਦਾ,ਤਤਸਮਤਾ ਦੀ ਪ੍ਰਵਿਰਤੀ ਹੇਠ ਜਾਂ ਅਖੌਤੀ ਸ਼ੁੱਧਤਾ ਦੇ ਨਾਂ ਉਤੇ, /ਸ਼/ ਅਤੇ /ਜ਼/ ਵਿਚ ਬਦਲ ਕੇ ਉਚਾਰਣ ਕਰਨਾ ਭਾਸ਼ਾਵਿਗਿਆਨਕ ਦ੍ਰਿਸ਼ਟੀਕੋਣ, ਖ਼ਾਸ ਕਰਕੇ ਨਿਰਦੇਸ਼ਾਤਮਿਕ ਜਾਂ ਸੰਕਾਲਕ ਭਾਸ਼ਾਵਿਗਿਆਨ (Prescriptive or synchronic linguistics) ਦੇ ਨਜ਼ਰੀਏ ਤੋਂ ਗ਼ਲਤ ਹੈ। ਗੁਰੂ ਕਾਲ ਦੀ (ਭਾਰਤੀ ਆਰੀਆਈ) 'ਭਾਸ਼ਾ' ਵਿਚ ਵਿਅੰਜਨ ਧੁਨੀਆਂ /ਸ਼/ ਤੇ /ਜ਼/ ਉਚਾਰੀਆਂ ਹੀ ਨਹੀਂ ਸਨ ਜਾਂਦੀਆਂ।

ਇਹ ਠੀਕ ਹੈ ਕਿ ਗੁਰਬਾਣੀ ਦੇ ਉਚਾਰਣ ਵਿਚ ਤਤਸਮਤਾ ਦਾ ਮੋਹ ਰਖਣਾ, ਸੰਸਕ੍ਰਿਤ ਅਤੇ ਅਰਬੀ-ਫ਼ਾਰਸੀ ਦੀਆਂ ਧੁਨੀਆਂ ਨੂੰ ਗੁਰਬਾਣੀ ਦੀ ਭਾਸ਼ਾ ਉਤੇ ਠੋਸਣਾ ਹੈ। ਪਰ, ਗੁਰਬਾਣੀ ਦੇ ਉਚਾਰਣ ਵਿਚ ਖੰਡੀ ਧੁਨੀਆਂ ਦੇ ਨਾਲ ਲੋੜ ਮੁਤਾਬਕ ਅਖੰਡੀ ਧੁਨੀਆਂ ਦੀ ਢੁਕਵੀਂ ਵਰਤੋਂ ਕੀਤੀ ਜਾ ਸਕਦੀ ਹੈ।

ਖੰਡੀ ਧੁਨੀਆਂ (segmental phonemes) ਉਹ ਧੁਨੀਆਂ ਹਨ, ਜਿਨ੍ਹਾਂ ਨੂੰ ਵਖ ਵਖ ਖੰਡਿਤ ਕੀਤਾ ਜਾ ਸਕਦਾ ਹੈ ਅਤੇ ਜਿਨ੍ਹਾਂ ਦੀ ਸੁਤੰਤਰ ਹਸਤੀ ਹੁੰਦੀ ਹੈ। ਸਵਰ, ਵਿਅੰਜਨ ਅਤੇ ਅਰਧ-ਸਵਰ (ਯ,ਵ) ਖੰਡੀ ਧੁਨੀਆਂ ਵਿਚ ਆਉਂਦੇ ਹਨ। ਸਵਰਾਂ ਅਤੇ ਵਿਅੰਜਨਾਂ ਤੋਂ ਇਲਾਵਾ ਭਾਸ਼ਾ ਵਿਚ ਕੁਝ ਕੁ ਸੰਗੀਤ ਤੱਤ ਵੀ ਹੁੰਦੇ ਹਨ, ਜਿਨ੍ਹਾਂ ਨੂੰ ਭਾਸ਼ਾਵਿਗਿਆਨ ਵਿਚ ਅਖੰਡੀ ਧੁਨੀਆਂ (suprasegmental phonemes) ਕਿਹਾ ਜਾਂਦਾ ਹੈ। ਭਾਸ਼ਾ ਦੇ ਰੂਪਾਂ ਦੀ ਸੁਭਾਵਕ ਅਭਿਵਿਅਕਤੀ ਵਿਚ ਇਹਨਾਂ ਦਾ ਮਹੱਤਵਪੂਰਨ ਯੋਗਦਾਨ ਹੁੰਦਾ ਹੈ।[30] ਅਖੰਡੀ ਧੁਨੀਆਂ ਨੂੰ ਵਖ ਵਖ ਖੰਡਿਤ ਨਹੀਂ ਕੀਤਾ ਜਾ ਸਕਦਾ। ਇਹ ਆਮ ਤੌਰ ਤੇ ਇਕ ਜਾਂ ਵਧ ਖੰਡੀ ਧੁਨੀਆਂ ਉਤੇ ਆਸ਼ਰਿਤ ਹੁੰਦੀਆਂ ਹਨ। ਇਸ ਦੇ ਨਾਲ ਹੀ ਇਹਨਾਂ ਨੂੰ ਵਖਰੇ ਤੌਰ ਤੇ ਉਚਾਰਿਆ ਨਹੀਂ ਜਾ ਸਕਦਾ। ਇਹ ਤਾਂ ਖੰਡੀ ਧੁਨੀਆਂ ਦੇ ਨਾਲ ਆ ਕੇ ਹੀ ਆਪਣੇ ਭਾਸ਼ਾਈ ਕਾਰਜ ਨੂੰ ਸਾਕਾਰ ਕਰਦੀਆਂ ਹਨ। ਅਖੰਡੀ ਧੁਨੀਆਂ ਵਿਚ ਨਾਸਿਕਤਾ (nasality),ਦਬਾ ਜਾਂ ਬਲ (stress), ਤਾਲ (pitch), ਸੁਰ (tone), ਵਾਕਸੁਰ (intonation) ਸ਼ਾਮਲ ਹਨ।

ਨਾਸਿਕਤਾ, ਜੋ ਗੁਰਮੁਖੀ ਲਿਪੀ ਵਿਚ ਟਿੱਪੀ ਜਾਂ ਬਿੰਦੀ ਨਾਲ ਅੰਕਿਤ ਕੀਤੀ ਜਾਂਦੀ ਹੈ, ਦੀ ਢੁਕਵੀਂ ਵਰਤੋਂ ਬਾਰੇ ਤਾ ਸਾਨੂੰ ਗੁਰਬਾਣੀ-ਦੀ ਲਿਖਾਈ ਅੰਦਰੋਂ ਹੀ ਸਪੱਸ਼ਟ ਸੇਧ ਮਿਲ ਜਾਂਦੀ ਹੈ। ਗੁਰਮੁਖੀ ਦੀ ਅਜੋਕੀ ਵਿਵਸਥਾ ਵਿਚ ਦਬਾ ਜਾਂ ਬਲ ਨੂੰ ਅੰਕਿਤ ਕਰਨ ਲਈ ਸਹਾਇਕ ਲਿਪੀ-ਚਿੰਨ੍ਹ 'ਅੱਧਕ' ( ੱ ) ਵਰਤਿਆ ਜਾਂਦਾ ਹੈ। ਨਾਗਰੀ, ਰੋਮਨ ਆਦਿਕ ਲਿਪੀਆਂ ਵਿਚ ਅਜਿਹਾ ਚਿੰਨ੍ਹ ਮੌਜੂਦ ਨਾ ਹੋਣ ਵਜੋਂ ਕਈ ਵਾਰ ਦਬਾ ਜਾਂ ਬਲ ਦੀ ਹੋਂਦ 'ਦੁੱਤ ਅੱਖਰ' ਵਰਤ ਕੇ ਪ੍ਰਗਟਾਈ ਜਾਂਦੀ ਹੈ। ਹਾਲਾਂਕਿ ਇਕ ਧੁਨੀ ਲਈ ਦੋ ਅੱਖਰ ਵਰਤਣੇ ਅਵਿਗਿਆਨਕ ਗੱਲ ਹੈ। ਵਾਕਸੁਰ ਤੋਂ ਮੁਰਾਦ ਉਹਨਾਂ ਸਹਾਇਕ ਧੁਨੀਆਂ ਤੋਂ ਹੈ, ਜਿਨ੍ਹਾਂ ਨੂੰ ਅਸੀਂ ਪ੍ਰਸੰਗ ਮੁਤਾਬਕ ਢੁਕਵੇਂ ਵਿਰਾਮ ਚਿੰਨ੍ਹਾਂ (Punctuation marks) ਰਾਹੀਂ ਪ੍ਰਗਟਾਉਂਦੇ ਹਾਂ।

## ਹਵਾਲੇ


1. ਡਾ. ਭੋਲਾਨਾਥ ਤਿਵਾਰੀ, ਭਾਸ਼ਾਵਿਗਿਆਨ, ਕਿਤਾਬ ਮਹਲ, ਇਲਾਹਾਬਾਦ, 1990, ਪੰਨਾ 557.
2. ਡਾ. ਦੇਵੀਦੱਤ ਸ਼ਰਮਾ, ਭਾਸ਼ਿਕੀ ਔਰ ਸੰਸਕ੍ਰਿਤ ਭਾਸ਼ਾ, ਹਰਿਆਣਾ ਸਾਹਿਤਯ ਅਕਾਦਮੀ, ਚੰਡੀਗੜ੍ਹ, 1990, ਪੰਨੇ 7-8.
3. ਡਾ. ਭੋਲਾਨਾਥ ਤਿਵਾਰੀ, ਹਿੰਦੀ ਭਾਸ਼ਾ, ਕਿਤਾਬ ਮਹਲ, ਇਲਾਹਾਬਾਦ, 1993, ਪੰਨਾ 298.
4. ਡਾ. ਦੇਵੀਦੱਤ ਸ਼ਰਮਾ, ਭਾਸ਼ਿਕੀ ਔਰ ਸੰਸਕ੍ਰਿਤ ਭਾਸ਼ਾ, ਪੰਨਾ 133.
5. ਡਾ. ਭੋਲਾਨਾਥ ਤਿਵਾਰੀ, ਭਾਸ਼ਾਵਿਗਿਆਨ, ਪੰਨਾ 153.
6. ਉਹੀ, ਪੰਨਾ 152.
7. ਉਹੀ, ਪੰਨਾ 162.
8. ਪ੍ਰੋ. ਸਾਹਿਬ ਸਿੰਘ, ਗੁਰਬਾਣੀ ਵਿਆਕਰਣ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 1986, ਪੰਨਾ 40.
9. ਡਾ. ਰਾਮਗੋਪਾਲ ਸ਼ਰਮਾ 'ਦਿਨੇਸ਼,' ਅਪਭ੍ਰੰਸ਼ ਭਾਸ਼ਾ ਕਾ ਵਿਆਕਰਣ ਔਰ ਸਾਹਿਤਯ, ਰਾਜਸਥਾਨ ਹਿੰਦੀ ਗ੍ਰੰਥ ਅਕਾਦਮੀ, ਜੈਪੁਰ, 1982, ਪੰਨਾ 35.
10. ਉਹੀ, ਪੰਨੇ 23-24.
11. ਉਹੀ, ਪੰਨਾ 13.
12. ਪ੍ਰੋ. ਸਾਹਿਬ ਸਿੰਘ, ਗੁਰਬਾਣੀ ਵਿਆਕਰਣ, ਪੰਨੇ 34-35.
13. ਡਾ. ਸਿੱਧੇਸ਼ਵਰ ਵਰਮਾ, ਪ੍ਰਾਚੀਨ ਭਾਰਤੀਯ ਵੈਯਾਕਰਣੋਂ ਕੇ ਧਵਨਿਆਤਮਕ ਵਿਚਾਰੋਂ ਕਾ ਵਿਵੇਚਨਾਤਮਕ ਅਧਿਐਨ, (ਅਨੁਵਾਦਕ: ਡਾ. ਦੇਵੀਦੱਤ ਸ਼ਰਮਾ), ਹਰਿਆਣਾ ਸਾਹਿਤਯ ਅਕਾਦਮੀ, ਚੰਡੀਗੜ੍ਹ, 1985, ਪੰਨਾ 147.
14. ਉਹੀ, ਪੰਨਾ 151.

15. ਡਾ. ਭੋਲਾਨਾਥ ਤਿਵਾਰੀ, ਹਿੰਦੀ ਭਾਸ਼ਾ, ਪੰਨਾ 317.
16. ਉਹੀ, ਪੰਨਾ 107.
17. ਦੁਨੀ ਚੰਦ੍ਰ, ਪੰਜਾਬੀ ਭਾਸ਼ਾ ਦਾ ਵਿਕਾਸ, ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ, 1987, ਪੰਨਾ 192.
18. ਉਹੀ, ਪੰਨਾ 163.
19. ਡਾ. ਸਤਿੰਦਰ ਸਿੰਘ, ਵਿਹਾਰਕ ਸਮੀਖਿਆ (ਕਵਿਤਾ ਅਤੇ ਵਾਰਤਕ), ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1986, ਪੰਨਾ 52.
20. ਡਾ. ਹਰਿਸ਼ਚੰਦ੍ਰ ਵਰਮਾ, ਹਿੰਦੀ ਸਾਹਿਤਯ ਕਾ ਆਦਿਕਾਲ, ਹਰਿਆਣਾ ਸਾਹਿਤਯ ਅਕਾਦਮੀ, ਚੰਡੀਗੜ੍ਹ, 1988, ਪੰਨਾ 127.
21. ਉਹੀ, ਪੰਨੇ 121 ਤੇ 123.
22. ਡਾ. ਭੋਲਾਨਾਥ ਤਿਵਾਰੀ, ਹਿੰਦੀ ਭਾਸ਼ਾ, ਪੰਨਾ 100.
23. ਵੇਖੋ: ਉਰਦੂ- ਹਿੰਦੀ ਸ਼ਬਦਕੋਸ਼ (ਸੰ. ਮੱਦਾਹ), ਉੱਤਰ ਪ੍ਰਦੇਸ਼ ਹਿੰਦੀ ਸੰਸਥਾਨ, ਲਖਨਊ, 1989, ਪੰਨਾ 224.
24. ਡਾ. ਭੋਲਾਨਾਥ ਤਿਵਾਰੀ, ਹਿੰਦੀ ਭਾਸ਼ਾ, ਪੰਨਾ 111.
25. ਡਾ. ਗੋਵਿੰਦਨਾਥ ਰਾਜਗੁਰੂ, ਪਾਠਾਲੋਚਨ ਕੇ ਸਿੱਧਾਂਤ, ਹਰਿਆਣਾ ਸਾਹਿਤਯ ਅਕਾਦਮੀ, ਚੰਡੀਗੜ੍ਹ, 1987, ਪੰਨੇ 83, 88; ਵੇਖੋ: ਚਿਤ੍ਰ ਫਲਕ 14, ਪੰਨਾ 288.
26. ਡਾ. ਭੋਲਾਨਾਥ ਤਿਵਾਰੀ, ਭਾਸ਼ਾਵਿਗਿਆਨ, ਪੰਨਾ 420.
27. ਉਹੀ, ਪੰਨਾ 283.
28. ਉਹੀ, ਪੰਨਾ 269.
29. ਡਾ. ਉਦਯਨਾਰਾਯਣ ਤਿਵਾਰੀ, ਹਿੰਦੀ ਭਾਸ਼ਾ ਕਾ ਉਦਗਮ ਔਰ ਵਿਕਾਸ, ਲੋਕਭਾਰਤੀ ਪ੍ਰਕਾਸ਼ਨ, ਇਲਾਹਾਬਾਦ, 1995, ਪੰਨਾ 413.
30. ਡਾ. ਦੇਵੀਦੱਤ ਸ਼ਰਮਾ, ਭਾਸ਼ਿਕੀ ਔਰ ਸੰਸਕ੍ਰਿਤ ਭਾਸ਼ਾ, ਪੰਨਾ 205.

*

* * *

*

